


ੴ ਸਤਿਗੁਰ ਪ੍ਰਸਾਦਿ ॥

# ਗੁਰਮਤਿ ਦੇ ਪਾਂਧੀ




ਸੰਪਾਦਕ

ਸੰਤ ਬਾਬਾ ਹਰਨਾਮ ਸਿੰਘ ਜੀ

ਗੁਰਦੁਆਰਾ ਰਾਮਪੁਰ ਖੇੜਾ

ੴ ਸਤਿਗੁਰ ਪ੍ਰਸਾਦਿ ॥

# ਗੁਰਮਤਿ ਦੇ ਪਾਂਧੀ

ਭਾਗ–ਪਹਿਲਾ

## ਪ੍ਰਭੂ–ਭਗਤਾਂ ਦੀਆਂ ਸਾਖੀਆਂ

ਭਾਗ–ਦੂਜਾ

## ਗੁਰਮਤਿ ਵਿਚਾਰਧਾਰਾ

ਸੰਪਾਦਕ

ਸੰਤ ਬਾਬਾ ਹਰਨਾਮ ਸਿੰਘ ਜੀ

ਪ੍ਰਕਾਸ਼ਕ

ਸੇਵਾ ਸਿੰਘ (ਸੰਤ)

ਗੁਰਦੁਆਰਾ ਰਾਮਪੁਰ ਖੇੜਾ

ਡਾਕ: ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ

ਪਹਿਲੀ ਵਾਰ : ਫ਼ਰਵਰੀ 1981 - 1000

ਦੂਜੀ ਵਾਰ : ਅਕਤੂਬਰ 1997 -2000

ਸੰਪਾਦਕ : ਸੰਤ ਬਾਬਾ ਹਰਨਾਮ ਸਿੰਘ ਜੀ (ਸਚਖੰਡਵਾਸੀ)

ਪ੍ਰਕਾਸ਼ਕ : ਸੇਵਾ ਸਿੰਘ (ਸੰਤ)
ਗੁਰਦੁਆਰਾ ਰਾਮਪੁਰ ਖੇੜਾ
ਡਾ: ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)
ਫ਼ੋਨ :-01886-60334

[redacted]

ਸਰਵਰਕ : ਲਹਿੰਬਰ ਸਿੰਘ ਭੁੱਲਰ

ਲੇਜ਼ਰ ਪ੍ਰਿੰਟਰ : ਅੰਮ੍ਰਿਤ-ਪ੍ਰੀਤ ਕੰਪਿਊਟਰ ਸਿਸਟਮ,
ਨੇੜੇ ਭਗਤ ਸਿੰਘ ਚੌਂਕ ਜਲੰਧਰ, ਫ਼ੋਨ : 0181-222254

ਪ੍ਰਿੰਟਰਜ਼ : ਐਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ

# ਮੁੱਢਲੀ ਬੇਨਤੀ

**ਦੋਹਰਾ ॥**

ਹਰਿ ਹਰਿਜਨ ਦੁਇ ਏਕੁ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥
(ਦਸਮ ਗ੍ਰੰਥ ਪਾ: ੧੦)

ਦਸ਼ਮੇਸ਼ ਪਿਤਾ ਜੀ ਦੇ ਇਹ ਪਾਵਨ ਫ਼ੁਰਮਾਨ ਦਰਸਾਉਂਦੇ ਹਨ ਕਿ ਅਕਾਲ ਪੁਰਖ ਜੀ ਦੇ ਦਰੋਂ-ਘਰੋਂ ਵਰੋਸਾਏ ਹੋਏ ਅਨਿੰਨ ਭਗਤ, ਮਹਾਤਮਾ ਅਤੇ ਸੰਤ ਖ਼ਾਲਸਾ ਜੀ, ਪ੍ਰਭੂ-ਹੁਕਮ ਅਨੁਸਾਰ ਜਗਤ-ਨਿਸਤਾਰੇ ਹਿੱਤ ਆਦਿ ਕਾਲ ਤੋਂ ਸਮੇਂ-ਸਮੇਂ ਸਿਰ ਆਉਂਦੇ ਰਹੇ । ਉਨ੍ਹਾਂ ਨੇ ਸੰਸਾਰਕ ਕਲਿਆਣ ਹਿੱਤ ਗੁਰੂ ਜੋਤੀ ਦੀ ਤਾਬਿਆ ਰਹਿੰਦਿਆਂ ਆਪ ਪ੍ਰੇਮਾ-ਭਗਤੀ ਦੀ ਘਾਲ ਕਰ ਕੇ ਦੱਸੀ ਅਤੇ ਸੰਸਾਰ ਵਾਸਤੇ ਇਕ ਚਾਨਣ-ਮੁਨਾਰੇ ਵਾਂਙੂੰ, ਭਵ-ਸਾਗਰ ਤੋਂ ਤਰਨ ਲਈ ਰੌਸ਼ਨੀ ਪ੍ਰਦਾਨ ਕੀਤੀ ਅਤੇ ਅੰਤ ਆਪ ਪ੍ਰਭੂ ਜੀ ਦੇ ਨਿਰਗੁਣ ਸਰੂਪ ਵਿਚ ਸਮਾ ਗਏ।

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥
(ਗਉੜੀ ਕੀ ਵਾਰ, ਮ:੪)

ਧੰਨ ਹਨ ਉਹ ਗੁਰਸਿੱਖ ਜੋ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਵਿਚ ਆਪ ਰੰਗੇ ਹੋਏ ਹਨ ਅਤੇ ਸਾਰਾ ਜੀਵਨ ਗੁਰਮਤਿ ਅਨੁਸਾਰ ਆਪ ਨਾਮ ਜਪਦੇ ਅਤੇ ਭੁੱਲੇ ਭਟਕੇ ਜੀਵਾਂ ਨੂੰ ਵੀ ਸਿਮਰਨ ਦੁਆਰਾ ਗੁਰਮਤਿ ਦੇ ਸੱਚੇ ਸੁੱਚੇ ਪਾਂਧੀ ਬਣਾਉਣ ਹਿੱਤ ਘਾਲਣਾ ਘਾਲਦੇ ਹਨ । ਜਿੰਨਾ ਉੱਦਮ ਉਨ੍ਹਾਂ ਸਤਿਗੁਰੂ ਜੀ ਦੀ ਮਿਹਰ ਨਾਲ ਆਪਾ ਸੁਆਰਨ 'ਤੇ ਲਾਇਆ, ਇਸ ਨਾਲੋਂ ਵੱਧ ਯਤਨ ਜਗਤ-ਜਲੰਦੇ ਦੀ ਪੀੜਾ ਨਾਲ ਤੜਫਦੇ ਹਿਰਦਿਆਂ ਅੰਦਰ ਠੰਢ ਵਰਤਾਉਣ ਲਈ ਕੀਤਾ ਹੈ। ਅਜਿਹੇ ਪਰਉਪਕਾਰੀ ਗੁਰਸਿਖਾਂ ਵਿਚੋਂ ਸੰਤ ਬਾਬਾ ਹਰਨਾਮ ਸਿੰਘ ਜੀ ਗੁ: ਰਾਮਪੁਰ ਖੇੜਾ ਵਾਲੇ ਹਨ, ਜਿਨ੍ਹਾਂ ਦਾ ਰੋਮ ਰੋਮ ਪੰਥ ਦੀ ਚੜ੍ਹਦੀ ਕਲਾ ਅਤੇ ਗੁਰਸਿੱਖੀ ਨੂੰ ਪ੍ਰਫੁੱਲਤ ਦੇਖਣ ਦਾ ਅਥਾਹ ਚਾਓ ਰੱਖਦਾ ਹੈ, ਜਿਨ੍ਹਾਂ ਦੇ ਆਪਣੇ ਨਿੱਜੀ ਜੀਵਨ ਵਿਚੋਂ ਮਹਿਕਦੇ ਫੁੱਲ ਵਾਂਙੂੰ ਗੁਰਸਿੱਖੀ ਦੀ ਮਹਿਕ ਆਪ-ਮੁਹਾਰੀ ਠਾਠਾਂ ਮਾਰਦੀ ਹੈ। ਗੁਰਮਤਿ ਸਮਾਗਮਾਂ ਦੇ ਨਾਲ-ਨਾਲ ਹਰ ਵਰ੍ਹੇ 'ਨਾਮ-ਅਭਿਆਸ ਕਮਾਈ ਸਮਾਗਮ' ਉਚੇਚੇ ਤੌਰ ਤੇ ਅੱਠ ਦਿਨਾਂ ਦਾ ਰਚ ਕੇ, ਗੁਰਮਤਿ ਦੇ ਪ੍ਰਮੁੱਖ ਨਿਯਮਾਂ; ਸੇਵਾ, ਸਿਮਰਨ, ਕਥਾ-ਕੀਰਤਨ ਦੁਆਰਾ ਸੰਗਤਾਂ ਵਾਸਤੇ ਗੁਰੂ-ਚਰਨਾਂ ਨਾਲ ਜੁੜਨ ਦਾ ਅਤੇ ਸੰਗਤਾਂ ਨੂੰ ਜੋੜਨ ਦਾ ਉਪਰਾਲਾ ਕੀਤਾ ਜਾਂਦਾ ਹੈ । ਇਸ ਸਮਾਗਮ ਵਿਚ ਗੁਰਸਿੱਖ ਭੌਰਿਆਂ ਵਾਂਙੂੰ ਦੂਰ

ਦੁਰਾਡੇ ਤੋਂ ਪੁੱਜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚੋਂ ਨਾਮ-ਰਸ ਦੇ ਲਾਹੇ ਲੈ ਕੇ ਜਾਂਦੇ ਹਨ।

ਸੰਗਤਾਂ ਅੰਦਰ ਪ੍ਰੇਮਾ-ਭਗਤੀ ਦੀ ਭਾਵਨਾ ਉਪਜਾਉਣ ਹਿਤ ਹਰ ਵਰ੍ਹੇ 'ਨਾਮ ਅਭਿਆਸ ਕਮਾਈ ਸਮਾਗਮ' ਦੇ ਨਾਲ ਨਾਲ ਹੋਰ ਸਮਾਗਮ ਵੀ ਸਾਧ ਸੰਗਤ ਦੇ ਸਹਿਯੋਗ ਨਾਲ ਰਚੇ ਜਾਂਦੇ ਹਨ। ਸਤਿਕਾਰ-ਯੋਗ ਕੁੱਝ ਭਗਤਾਂ ਅਤੇ ਗੁਰਸਿੱਖਾਂ ਵੱਲੋਂ ਘਾਲਣਾ ਘਾਲ ਕੇ ਜੋ ਪੂਰਨੇ ਪਾਏ, ਉਨ੍ਹਾਂ ਦੀਆਂ ਕੁੱਝ ਕੁ ਗਾਥਾਵਾਂ ਸਾਖੀਆਂ ਦੇ ਰੂਪ ਵਿਚ ਪ੍ਰਕਾਸ਼ਤ ਕਰਨ ਦਾ ਉੱਦਮ ਵੀ ਪ੍ਰੇਮਾ-ਭਗਤੀ ਦੀ ਭਾਵਨਾ ਨੂੰ ਮੁੱਖ ਰਖਦਿਆਂ ਹੋਇਆਂ, ਸਤਿਗੁਰੂ ਜੀ ਦੀ ਮਿਹਰ ਨਾਲ, ਸੰਤ ਬਾਬਾ ਹਰਨਾਮ ਸਿੰਘ ਜੀ ਗੁਰਦੁਆਰਾ ਰਾਮਪੁਰ ਖੇੜਾ ਵਾਲਿਆਂ ਵੱਲੋਂ ਕੀਤਾ ਗਿਆ ਹੈ। ਉਨ੍ਹਾਂ ਦੀ ਹਾਰਦਿਕ ਇੱਛਾ ਹੈ ਕਿ ਹਰ ਇਕ ਪ੍ਰਾਣੀ ਪ੍ਰਭੂ-ਭਗਤਾਂ ਅਤੇ ਗੁਰਸਿੱਖਾਂ ਦੀਆਂ ਜੀਵਨ-ਸਾਖੀਆਂ ਪੜ੍ਹ ਕੇ ਗੁਰੂ ਚਰਨਾਂ ਨਾਲ ਜੁੜੇ । ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ ਗੁਰਸਿੱਖੀ ਵਿਚ ਆਪ ਪਰਪੱਕ ਹੋਵੇ, ਆਪਣੇ ਨਾਲ ਨਾਲ ਅੱਗੋਂ ਪ੍ਰੇਮਾ-ਭਗਤੀ, ਨਾਮ ਰੰਗਣ, ਸਿੱਖੀ ਸਿਦਕ ਦੀ ਭਾਵਨਾ ਹੋਰ ਜਗਿਆਸੂਆਂ ਅੰਦਰ ਉਪਜਾਵੇ। ਸਤਿਗੁਰੂ ਜੀ ਆਪ ਹੀ ਮਿਹਰ ਕਰਨ ਤਾਂ ਜੋ ਜਗਤ ਵਿਚ ਸੱਚ ਧਰਮ ਦਾ ਪ੍ਰਸਾਰ ਹੋਵੇ ਤੇ ਗੁਰੂ-ਪੰਥ ਦੇ ਬੋਲ-ਬਾਲੇ ਹੋਣ ।

ਇਸ ਗ੍ਰੰਥ 'ਗੁਰਮਤਿ ਦੇ ਪਾਂਧੀ' ਨੂੰ ਸਰਲ ਪੰਜਾਬੀ ਬੋਲੀ ਵਿਚ ਕਰਨ ਦੀ ਸੇਵਾ ਮਾਸਟਰ ਸਰਵਣ ਸਿੰਘ ਜੀ ਐਮ. ਏ. ਸੀਕਰੀ ਨਿਵਾਸੀ ਦੇ ਹੱਥੀਂ ਸਤਿਗੁਰੂ ਜੀ ਦੀ ਮਿਹਰ ਸਦਕੇ ਅਤੇ ਸੰਤ ਬਾਬਾ ਜੀ ਦੀ ਪ੍ਰੇਰਨਾ ਨਾਲ ਹੋਈ ਹੈ । ਸਤਿਗੁਰੂ ਜੀ ਮਿਹਰ ਬਖ਼ਸ਼ਿਸ਼ ਕਰਨ ਅਤੇ ਸਾਧ ਸੰਗਤ ਮੇਲ-ਭਰੀਆਂ ਅਸੀਸਾਂ ਬਖ਼ਸ਼ੇ । ਦਾਸ ਅਤੇ ਹੋਰ ਗੁਰੂ ਪਿਆਰਿਆਂ ਨੇ ਇਸ ਗ੍ਰੰਥ ਨੂੰ ਵਾਚਿਆ ਹੈ। ਇਸ ਵਿਚ ਮਾਸਟਰ ਜੀ ਨੇ ਬਹੁਤ ਮਿਹਨਤ ਅਤੇ ਖੋਜ ਕਰਕੇ ਲਿਖਣ ਦੀ ਸੇਵਾ ਕੀਤੀ ਹੈ । ਜਿਸ ਭਾਵਨਾ ਨਾਲ ਸਤਿਕਾਰ ਯੋਗ ਬਾਬਾ ਜੀ ਵੱਲੋਂ ਇਹ ਗ੍ਰੰਥ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ, ਆਸ ਹੈ ਗੁਰਮਤਿ ਦੇ ਪਾਂਧੀ ਸਤਿਗੁਰੂ ਜੀ ਦੀ ਮਿਹਰ ਨਾਲ ਲਾਹੇ ਪ੍ਰਾਪਤ ਕਰਨਗੇ ।

ਗੁਰੂ ਪੰਥ ਦਾ ਦਾਸ :-

**ਸੇਵਾ ਸਿੰਘ**

ਦਸੰਬਰ 1980 (ਪਿੰਡ ਬਾਹਲੇ)

ਦੂਜੀ ਐਡੀਸ਼ਨ ਦੇ ਪ੍ਰਸੰਗ ਵਿਚ

# ਸੁਣਿ ਸਾਖੀ ਮਨ ਜਪਿ ਪਿਆਰ॥

'ਗੁਰਮਤਿ ਦੇ ਪਾਂਧੀ' ਪਹਿਲੀ ਵਾਰ 1981 ਵਿਚ ਸਚਖੰਡਵਾਸੀ ਸੰਤ ਬਾਬਾ ਹਰਨਾਮ ਸਿੰਘ ਜੀ ਦੁਆਰਾ ਸੰਪਾਦਿਤ ਕਰਕੇ ਸੰਗਤਾਂ ਦੇ ਲਾਭ ਹਿੱਤ ਪ੍ਰਕਾਸ਼ਤ ਕੀਤੀ ਗਈ ਸੀ। ਇਸ ਨੂੰ ਪ੍ਰਕਾਸ਼ਤ ਕਰਨ ਪਿਛੇ ਮਹਾਂਪੁਰਖਾਂ ਦੀ ਦਿਲੀ ਇਛਾ ਸੀ ਕਿ ਕਿਸੇ ਨਾ ਕਿਸੇ ਤਰਾਂ ਸੰਸਾਰੀ ਮਨੁੱਖਾਂ ਅੰਦਰ ਪਰਮਾਤਮਾ ਦੀ ਪ੍ਰੇਮਾ-ਭਗਤੀ ਕਰਨ ਦਾ ਚਾਓ ਪੈਦਾ ਹੋਵੇ। ਸੰਤ ਬਾਬਾ ਹਰਨਾਮ ਸਿੰਘ ਜੀ ਦਾ ਗੁਰਸਿਖੀ ਜੀਵਨ (1897-1983) ਪ੍ਰੇਮਾ-ਭਗਤੀ ਦੀ ਇਕ ਲੰਬੀ ਦਾਸਤਾਨ ਹੈ। ਉਨ੍ਹਾਂ ਦਾ ਜੀਵਨ ਨਾਮ-ਸਿਮਰਨ ਤੇ ਪੰਥਕ ਸੇਵਾ ਵਾਲਾ ਆਦਰਸ਼ਕ ਜੀਵਨ ਸੀ। ਆਪ ਨੇ ਅਣਗਿਣਤ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਅਤੇ ਗੁਰਸਿੱਖੀ ਜੀਵਨ-ਰਹੁਰੀਤ ਵਿਚ ਪਰਪੱਕ ਕਰਨ ਲਈ ਨਾਮ ਅਭਿਆਸ ਕਮਾਈ ਸਮਾਗਮਾਂ ਦਾ ਨਿਰੰਤਰ ਪ੍ਰਵਾਹ ਚਲਾਇਆ। ਆਪ ਦੇ ਹਿਰਦੇ ਵਿਚ ਸਿਖ ਫੁਲਵਾੜੀ ਨੂੰ ਵਧਦੇ ਫੁਲਦੇ ਵੇਖਣ ਦਾ ਅਥਾਹ ਚਾਓ ਸੀ, ਇਹ ਰੂਹਾਨੀ ਚਾਓ ਉਨ੍ਹਾਂ ਦੇ ਹਰੇਕ ਜੀਵਨ-ਅਮਲ ਵਿਚੋਂ ਪ੍ਰਤੱਖ ਜ਼ਾਹਰ ਹੁੰਦਾ ਹੈ। ਜੋ ਕੋਈ ਵੀ ਪ੍ਰੇਮੀ ਉਨ੍ਹਾਂ ਦੀ ਸੰਗਤ ਵਿਚ ਆਉਂਦਾ ਸੀ, ਉਸ ਦੇ ਅੰਦਰ ਸਿੱਖੀ ਧਾਰਨ ਕਰਨ ਤੇ ਗੁਰੂ ਦੇ ਲੜ ਲਗਣ ਦੀ ਪ੍ਰਬਲ ਭਾਵਨਾ ਪੈਦਾ ਹੋ ਜਾਂਦੀ ਸੀ। ਸੰਤ ਬਾਬਾ ਹਰਨਾਮ ਸਿੰਘ ਜੀ ਸਿੱਖ ਕੌਮ ਦੀ ਬਾਲ-ਪਨੀਰੀ ਖ਼ਾਲਸਾ ਸਕੂਲਾਂ-ਕਾਲਿਜਾਂ ਦੇ ਵਿਦਿਆਰਥੀਆਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਣ ਲਈ ਉਨ੍ਹਾਂ ਨੂੰ ਗੁਰਬਾਣੀ ਦੇ ਗੁਟਕੇ ਤੇ ਪੋਥੀਆਂ ਮੇਖ ਰਹਿਤ ਵੰਡਿਆ ਕਰਦੇ ਸਨ ਅਤੇ ਗੁਰਬਾਣੀ ਪੱਖੋਂ ਉਤਸ਼ਾਹਿਤ ਕਰਨ ਹਿੱਤ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਰੂਪ ਵਿਚ ਮਾਇਕ ਸਹਾਇਤਾ ਵੀ ਕਰਦੇ ਸਨ। ਬਾਬਾ ਜੀ ਸਕੂਲਾਂ-ਕਾਲਿਜਾਂ ਦੀਆਂ ਇਮਾਰਤ ਉਸਾਰੀਆਂ ਤੇ ਹੋਰ ਧਾਰਮਕ ਕੰਮਾਂ ਲਈ ਹਰ ਸੰਭਵ ਆਰਥਕ ਸਹਾਇਤਾ ਕਰਦੇ ਸਨ।

ਸੰਤ ਬਾਬਾ ਹਰਨਾਮ ਸਿੰਘ ਜੀ ਨੇ ਜਿਥੇ ਨਾਮ, ਸਿਮਰਨ, ਅੰਮ੍ਰਿਤ-ਕੀਰਤਨ, ਸੇਵਾ-ਭਾਵਨਾ ਤੇ ਅੰਮ੍ਰਿਤ ਸੰਚਾਰ ਦੇ ਦੈਵੀ ਕਾਰਜਾਂ ਦੀ ਇਕ ਲਹਿਰ ਪੈਦਾ ਕੀਤੀ ਉਥੇ ਆਪ ਜੀ ਨੇ ਧਾਰਮਕ ਗ੍ਰੰਥਾਂ ਨੂੰ ਪੜ੍ਹਣ-ਪੜ੍ਹਾਉਣ ਦਾ ਪ੍ਰੇਰਨਾਮਈ ਕਾਰਜ ਵੀ ਕੀਤਾ। ਬਾਬਾ ਜੀ ਦੀ ਸੰਗਤ ਕਰਨ ਵਾਲੇ ਪ੍ਰੇਮੀ ਜਾਣਦੇ ਹਨ ਕਿ ਆਪ ਜੀ ਗੁਰਬਾਣੀ ਦੀ ਸੰਥਯਾ ਦੇਣ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ ਗੁਰੂ ਖ਼ਾਲਸਾ' ਤੇ ਭਾਈ ਵੀਰ ਸਿੰਘ ਜੀ ਰਚਿਤ 'ਗੁਰੂ ਚਮਤਕਾਰਾਂ' ਦੀ ਰੋਜ਼ਾਨਾ ਕਥਾ-ਵਾਰਤਾ ਕਰਦੇ ਰਹਿੰਦੇ ਸਨ। ਆਪ ਦਾ ਵਿਸ਼ਵਾਸ਼ ਸੀ ਕਿ ਪਰਮਾਰਥ ਦੇ ਪਾਂਧੀਆਂ ਦੀਆਂ ਜੀਵਨ ਗਾਥਾਵਾਂ ਜਗਿਆਸੂਆਂ ਦੇ ਮਾਰਗ ਰੌਸ਼ਨ ਤਾਂ ਕਰਦੀਆਂ ਹੀ ਹਨ, ਇਸ ਦੇ ਨਾਲ ਹੀ ਆਪ ਦੇ ਗੁਰਸਿੱਖੀ ਜੀਵਨ ਵਿਚ ਜਾਂ ਕਿਸੇ ਗੁਰ-ਪ੍ਰੇਮੀ ਨੂੰ ਹੋਈ ਆਤਮਕ ਪ੍ਰਾਪਤੀ ਨੂੰ ਹੋਰਨਾ ਨਾਲ ਸਾਂਝੀ ਕਰਦੇ ਸਨ ਕਿਉਂਜੋ ਇਸ ਤਰਾਂ ਪ੍ਰੇਮੀਆਂ ਦੇ ਮਨ ਅੰਦਰ ਨਾਮ-ਸਿਮਰਨ ਤੇ ਗੁਰਸਿੱਖੀ ਜੀਵਨ ਲਈ ਉਤਸ਼ਾਹ ਪੈਦਾ ਹੁੰਦਾ ਹੈ। ਸੰਤ ਬਾਬਾ ਹਰਨਾਮ ਸਿੰਘ ਜੀ ਆਪਣੇ ਬਚਨ-ਬਿਲਾਸਾਂ ਵਿਚ ਅਕਸਰ ਕਿਹਾ ਕਰਦੇ ਸਨ ਕਿ ਭਾਈ! ਬਾਣੀ ਨੂੰ ਸਤਿ ਕਰਕੇ ਮੰਨਣਾ ਚਾਹੀਦਾ ਹੈ, ਬਾਣੀ ਜਿਥੇ ਲਾਉਂਦੀ ਹੈ ਉਥੇ ਲਗਣਾ ਚਾਹੀਦਾ ਹੈ ਅਤੇ ਹਰ ਪ੍ਰਾਣੀ ਨੂੰ 'ਗੁਰਮਿਖ ਮੀਤ ਚਲਹੁ ਗੁਰ ਚਾਲੀ' ਦੇ ਧਾਰਨੀ ਬਣਨਾ ਤੇ 'ਗੁਰਿ ਕਹਿਆ ਸਾ ਕਾਰ ਕਮਾਵਹੁ' ਅਨੁਸਾਰ ਆਪਣਾ ਜੀਵਨ ਆਦਰਸ਼ ਬਣਾਉਣਾ ਚਾਹੀਦਾ ਹੈ। ਬਾਣੀ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਅਤੇ ਜਿਥੋਂ ਬਾਣੀ ਹਟਾਉਂਦੀ ਹੈ ਉਥੋਂ ਹਟਣਾ ਭਾਵ ਜਿਹੜੇ ਕਰਮ ਕਰਨ ਤੋਂ ਬਾਣੀ ਮਨ੍ਹਾ ਕਰਦੀ ਹੈ ਉਹ ਨਹੀਂ ਕਰਨੇ ਚਾਹੀਦੇ। ਦੁਨੀਆਂ ਦੇ ਧਾਰਮਿਕ ਇਤਿਹਾਸ ਵਿਚ ਖ਼ਾਲਸੇ ਦੀ ਸਿਰਜਣਾ ਇਕ ਅਲੌਕਿਕ ਘਟਨਾ ਹੈ। ਇਥੇ ਸਾਰੇ ਆਧਿਆਤਮਕ ਨਿਯਮ ਅੰਤਮ ਰੂਪ 'ਚ ਸੰਪੂਰਨ ਮਨੁੱਖ ਭਾਵ ਖ਼ਾਲਸੇ ਦੀ ਇਲਾਹੀ ਸ਼ਾਨ ਵਿਚ ਪ੍ਰਗਟ ਹੁੰਦੇ ਹਨ। ਖ਼ਾਲਸਾਈ ਜੀਵਨ ਇਸ ਜ਼ਿੰਦਗੀ ਨੂੰ ਸੰਪੂਰਣ ਸੱਚ ਬਖ਼ਸ਼ਦਾ ਅਤੇ

ਨੂਰੀ ਜਲਾਲ ਤੇ ਹੁਸਨ ਪੈਦਾ ਕਰਦਾ ਹੈ ਕਿਉਂਕਿ ਇਸਦਾ ਸੋਮਾ ਇਲਾਹੀ ਬਾਣੀ ਦਾ ਰੱਬੀ ਪ੍ਰਕਾਸ਼ ਹੈ।

ਸੰਤ ਬਾਬਾ ਹਰਨਾਮ ਸਿੰਘ ਜੀ ਪਾਸ ਗੁਰਬਖਸ਼ ਪ੍ਰੈਸ ਲਾਹੌਰ ਵਿਚ ਸੰਨ 1908 ਦਾ ਛਪਿਆ ਇਕ ਪੁਰਾਤਨ ਗ੍ਰੰਥ ਮੌਜੂਦ ਸੀ। ਇਸ ਉਪਰ 'ਸ੍ਰੀ ਗੁਰੂ ਭਗਤਮਾਲ' (ਵਾਰਤਕ ਸਟੀਕ) ਕ੍ਰਿਤ ਸ੍ਰੀ ਮਾਨ ਸੰਤ ਲਾਲ ਸਿੰਘ ਜੀ ਲਿਖਿਆ ਹੋਇਆ। ਬਾਬਾ ਜੀ ਇਸ ਗ੍ਰੰਥ ਵਿਚੋਂ ਸੰਗਤਾਂ ਨੂੰ ਭਗਤਾਂ ਦੀਆਂ ਸਾਖੀਆਂ ਸੁਣਾਉਂਦੇ ਅਤੇ ਵਿਆਖਿਆ ਕਰਦੇ ਸਮੇਂ ਕਿਹਾ ਕਰਦੇ ਸਨ ਕਿ ਪਰਮੇਸ਼ਰ ਭਗਤਾਂ ਵਿਚ ਵਰਤਦਾ ਹੈ, ਪਰਮੇਸ਼ਰ ਨੂੰ ਭਗਤਾਂ ਦੁਆਰਾ ਹੀ ਜਾਣਿਆਂ ਜਾ ਸਕਦਾ ਹੈ ਅਤੇ ਭਗਤਾਂ ਨੇ ਭਗਤੀ ਕਰਕੇ ਹੀ ਪਰਮੇਸ਼ਰ ਨੂੰ ਜਾਨਣਾ ਕੀਤਾ ਹੈ;

"ਭਗਤਾਂ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ॥"

ਇਸ ਗ੍ਰੰਥ ਦੀ ਭਾਸ਼ਾ ਬਹੁਤ ਕਠਨ ਸੀ। ਇਸ ਵਿਚ ਉਰਦੂ, ਫਾਰਸੀ, ਹਿੰਦੀ, ਸੰਸਕ੍ਰਿਤ ਤੇ ਪੁਰਾਤਨ ਸਾਧ-ਭਾਸ਼ਾ ਦੀ ਸ਼ਬਦਾਵਲੀ ਦੀ ਵਧੇਰੇ ਵਰਤੋਂ ਸੀ। ਇਸ ਲਈ ਮਹਾਂਪੁਰਖਾਂ ਨੇ ਸੰਗਤਾਂ ਦੇ ਲਾਭ ਹਿੱਤ ਇਸ ਨੂੰ 'ਗੁਰਮਤਿ ਦੇ ਪਾਂਧੀ' ਦੇ ਸਿਰਲੇਖ ਹੇਠ ਸਰਲ ਪੰਜਾਬੀ ਵਿਚ ਕਰਕੇ ਛਪਵਾਇਆ। ਇਸ ਨੂੰ ਸਰਲ ਪੰਜਾਬੀ ਭਾਸ਼ਾ ਵਿਚ ਕਰਨ ਦੀ ਸੇਵਾ ਬ੍ਰਹਮ ਗਿਆਨੀ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਅਗਵਾਈ ਵਿਚ ਉਸ ਸਮੇਂ ਮਾਸਟਰ ਸਰਵਣ ਸਿੰਘ ਜੀ ਸੀਕਰੀ ਨੇ ਕੀਤੀ ਸੀ। ਸਤਿਗੁਰੂ ਜੀ, ਮਿਹਰ ਕਰਨ! ਉਨ੍ਹਾਂ ਨੂੰ ਇਸ ਕਠਨ ਘਾਲਣਾ ਦਾ ਫ਼ਲ ਬਖਸ਼ਣ। ਦਾਸ ਉਨ੍ਹਾਂ ਦਾ ਰਿਣੀ ਹੈ।

'ਗੁਰਮਤਿ ਦੇ ਪਾਂਧੀ' ਦੇ ਪਹਿਲੇ ਭਾਗ (ਪ੍ਰਭੂ-ਭਗਤਾਂ ਦੀਆਂ ਸਾਖੀਆਂ) ਵਿਚ ਪ੍ਰਭੂ ਭਗਤਾਂ ਅਤੇ ਦੂਸਰੇ ਭਾਗ (ਗੁਰਮਤਿ ਵਿਚਾਰਧਾਰਾ) ਵਿਚ ਗੁਰਸਿੱਖਾਂ ਦੀਆਂ ਜੀਵਨ ਸਾਖੀਆਂ ਹਨ। ਇਨ੍ਹਾਂ ਭਗਤਾਂ ਦਾ ਜ਼ਿਕਰ ਬਾਣੀ ਵਿਚ ਥਾਂ ਪਰ ਥਾਂ ਆਇਆ ਹੈ ਅਤੇ ਗੁਰੂ ਸਾਹਿਬਾਂ ਨੇ ਬਾਣੀ ਵਿਚ ਇਨ੍ਹਾਂ ਦੇ ਪਵਿੱਤਰ ਜੀਵਨ ਤੋਂ ਸਤਿ ਮਾਰਗ ਦੀ ਸੇਧ ਲੈਣ ਤੇ ਨਾਮ ਜਪਣ ਦੀ ਹਦਾਇਤ ਵੀ ਕੀਤੀ ਹੈ। ਭਗਤਾਂ ਨੇ ਆਪਣੇ ਇਸ਼ਟ ਦੀ ਪੂਜਾ ਕਰਕੇ ਤੇ ਇਸ ਜਗਤ ਵਿਚ ਆਪਣੇ ਵਿਸ਼ਵਾਸ਼ 'ਚ ਪਰਪੱਕ ਰਹਿ ਕੇ ਅਜਿਹੀਆਂ ਮਿਸਾਲਾਂ ਕਾਇਮ ਕੀਤੀਆਂ ਹਨ ਕਿ ਉਹਨਾਂ ਦੀਆਂ ਜੀਵਨ-ਸਾਖੀਆਂ ਸਦਾ ਹੀ ਜਗਤ ਜੀਵਾਂ ਨੂੰ ਸਤਿ ਜੀਵਨ ਦੀ ਕਮਾਈ ਕਰਨ ਦੀ ਪ੍ਰੇਰਨਾ ਦਿੰਦੀਆਂ ਰਹਿਣਗੀਆਂ। ਦੂਸਰੇ ਭਾਗ ਵਿਚ ਉਨ੍ਹਾਂ ਗੁਰਸਿੱਖਾਂ ਦੀਆਂ ਜੀਵਨ ਸਾਖੀਆਂ ਹਨ ਜਿਨ੍ਹਾਂ ਨੇ ਗੁਰੂ ਸਾਹਿਬ ਦੇ ਉਪਦੇਸ਼ ਨੂੰ ਸਤਿ ਮੰਨ ਕੇ ਹਿਰਦੇ ਵਿਚ ਵਸਾਇਆ ਅਤੇ ਉਸਨੂੰ ਜੀਵਨ ਵਿਚ ਕਮਾਇਆ।

ਇਕ ਧਾਰਮਕ ਜੀਵਨ-ਗਾਥਾ ਵਿਚ ਪਰਮਪਦ ਨੂੰ ਪ੍ਰਾਪਤ ਕਿਸੇ ਸਤਿ ਪੁਰਖ ਦੇ ਰੂਹਾਨੀ ਅਮਲਾਂ ਵਾਲੇ ਜੀਵਨ ਕਾਰਜਾਂ ਦਾ ਵੇਰਵਾ ਲਿਖਿਆ ਜਾਂਦਾ ਹੈ। ਇਕ ਆਦਰਸ਼ਕ ਆਤਮਕ ਜੀਵਨੀ ਪਾਠਕਾਂ ਤੇ ਆਪਣਾ ਪ੍ਰਭਾਵ ਜ਼ਰੂਰ ਪਾਉਂਦੀ ਹੈ। ਇਸ ਲਈ ਕਿਸੇ ਮਹਾਂਪੁਰਖ ਦੀ ਜੀਵਨੀ ਪੜ੍ਹਨੀ ਉਨ੍ਹਾਂ ਦੀ ਸੰਗਤ ਕਰਨ ਬਰਾਬਰ ਹੀ ਹੋ ਜਾਂਦੀ ਹੈ। ਸੰਸਾਰ ਦੀਆਂ ਬੋਲੀਆਂ ਦੇ ਇਤਿਹਾਸ ਗਵਾਹ ਹਨ ਕਿ ਵਿਸ਼ੇਸ਼ ਵਿਚਾਰਧਾਰਾ ਅਤੇ ਰੂਹਾਨੀ ਸਿਧਾਂਤਾਂ ਦੇ ਪ੍ਰਚਾਰ ਹਿਤ ਜੀਵਨ-ਗਾਥਾਵਾਂ ਲਿਖੀਆਂ ਜਾਂਦੀਆਂ ਰਹੀਆਂ ਹਨ। ਈਸਾਈ ਮੱਤ ਦੇ ਸਾਹਿਤ ਵਿਚ ਵੀ ਈਸਾ ਜੀ ਦੇ ਜੀਵਨ ਦੀਆਂ ਸਾਖੀਆਂ ਹੁਣ ਧਰਮ ਤੋਂ ਬੇਮੁਖ ਹੋਏ ਲੋਕਾਂ ਲਈ ਰੱਬ ਵੱਲ ਮੁਖ ਕਰਨ ਦੇ ਮੁਢਲੇ ਨਿਯਮਾਂ ਸਮਾਨ ਹਨ। ਭਗਤਾਂ ਅਤੇ ਸਿੱਖ ਸ਼ਹੀਦਾਂ ਤੇ ਨਾਮ ਰੰਗ ਵਿਚ ਰੱਤੇ ਗੁਰਸਿੱਖਾਂ ਦੀਆਂ ਜੀਵਨ ਗਾਥਾਵਾਂ ਅਸਲ ਵਿਚ ਵਿਆਖਿਆਤਮਕ ਜੀਵਨ ਗਾਥਾਵਾਂ ਹਨ, ਕਿਉਂ ਜੋ ਇਹ ਗੁਰਮਤਿ ਵਿਚਾਰਧਾਰਾ ਦੀ ਵਿਆਖਿਆ ਦੇ ਨਾਲ ਨਾਲ ਆਤਮਾ ਨੂੰ ਟੁੰਬਣ ਵਾਲੇ ਸੰਬੋਧਨੀ ਸ਼ਬਦਾਂ ਤੇ ਵਾਕਾਂ ਨਾਲ ਭਰਪੂਰ ਹਨ।

ਪੰਜਾਬੀ ਸਾਹਿਤ ਵਿਚ ਜੀਵਨ ਗਾਥਾਵਾਂ ਲਿਖਣ ਦੀ ਪਰੰਪਰਾ ਜਨਮ ਸਾਖੀਆਂ ਨਾਲ ਆਰੰਭ ਹੁੰਦੀ ਹੈ। ਭਾਈ ਮਨੀ ਸਿੰਘ ਜੀ ਨੇ 'ਸਿੱਖਾਂ ਦੀ ਭਗਤ ਮਾਲਾ' ਵਿਚ ਗੁਰੂ ਪਿਆਰਿਆਂ ਦੀਆਂ ਸਾਖੀਆਂ ਲਿਖੀਆਂ ਹਨ। ਇਸੇ ਪਰੰਪਰਾ ਵਿਚ ਭਾਈ ਵੀਰ ਸਿੰਘ ਜੀ ਨੇ ਗੁਰੂ ਚਮਤਕਾਰਾਂ ਵਿਚ ਗੁਰੂ ਸਾਹਿਬਾਨ ਤੇ ਗੁਰਸਿੱਖ ਪ੍ਰੇਮੀਆਂ ਦੀਆਂ ਕਥਾਵਾਂ ਲਿਖੀਆਂ ਹਨ ਅਤੇ ਥਾਂ ਪਰ ਥਾਂ ਨਿੱਜ ਆਤਮਾ ਜਾਂ ਪਾਠਕ ਜਨ ਨੂੰ ਪ੍ਰਸੰਗ ਅਧੀਨ ਰੂਹਾਨੀ

ਮਾਰਗ ਤੇ ਚਲਣ ਦੀਆਂ ਦਿਲ ਟੁੰਬਵੀਆਂ ਅਪੀਲਾਂ ਕੀਤੀਆਂ ਹਨ। ਆਪ ਨੇ 'ਸੁੰਦਰੀ' ਤੇ 'ਸਤਵੰਤ ਕੌਰ' ਆਦਿ ਰਚਨਾਵਾਂ ਵਿਚ ਵਰਤਮਾਨ ਸਮਾਜ ਤੇ ਪਾਠਕ ਜਨ ਨੂੰ ਇਨ੍ਹਾਂ ਸਿੱਖ ਬੀਬੀਆਂ ਵਾਂਗ ਸਿੱਖੀ ਵਿਚ ਪਰਪੱਕ ਹੋਣ ਲਈ ਸੰਬੋਧਨ ਕਰਦਿਆਂ ਇਕ ਥਾਂ ਲਿਖਿਆ ਹੈ:-"ਖ਼ਾਲਸਾ ਜੀ ਕਿਆ ਆਪ ਦੇ ਹਿਰਦੇ ਵਿਚ ਆਪਣੇ ਵੱਡਿਆਂ ਦੀ ਇਸ ਬਹਾਦਰੀ ਅਤੇ ਨਿਸ਼ਚੇ ਵੱਲ ਵੇਖ ਕੇ ਕੁਝ ਪ੍ਰੇਮ ਨਹੀਂ ਪੈਦਾ ਹੁੰਦਾ, ਕਿਆ ਬੇਪਰਵਾਹੀ ਰੂਪੀ ਜਿੱਲ੍ਹਣ ਨਾਲ ਦੱਬੇ ਹੋਏ ਹੰਝੂਆਂ ਦੇ ਖੂਹ ਦਾ ਕੜ ਪਾਟ ਕੇ ਅੱਖਾਂ ਥੀ ਪਰਵਾਹ ਨਹੀਂ ਚਲਦਾ? ਦੇਖੋ ਇਹ ਬਹਾਦਰ ਜੋ ਕਿ ਧੀਰਜ ਤੇ ਨਿਸ਼ਚੇ ਵਿਚ ਰੱਤੇ ਹੋਏ, ਪਤੀਬਰਤਾ ਇਸਤਰੀ ਵਾਂਗ ਸੱਚ ਨਾਲ ਸਤੀ ਹੋਣ ਲਈ ਤਿਆਰ ਸਨ, ਕੈਸੇ ਪੱਕੇ ਸਿੰਘ ਸਨ।" ਇਸੇ ਤਰ੍ਹਾਂ ਸ੍ਰੀ ਕਲਗੀਧਰ ਚਮਤਕਾਰ ਵਿਚ ਹੋਰ ਸਪੱਸ਼ਟ ਕੀਤਾ ਹੈ ਕਿ ਤਾਰੀਕਾਂ ਸੰਮਤਾਂ ਤੋਂ ਵਾਕਿਅਤਾਂ ਦਾ ਤਾਂ ਪਤਾ ਲਗਦਾ ਹੈ ਪਰ ਜੀਵਨ ਨੂੰ ਕੋਈ ਆਤਮਕ ਹੁਲਾਰਾ ਨਹੀਂ ਮਿਲਦਾ। ਇਸ ਲਈ ਉਨ੍ਹਾਂ ਆਪਣੇ ਚਮਤਕਾਰਾਂ ਨੂੰ ਇਤਿਹਾਸ ਨਹੀਂ-'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਦਸ ਸਾਹਿਬਾਂ ਦੀ ਸਿਖਿਆ ਦਾ ਇਤਿਹਾਸ ਦੀ ਬੋਲੀ ਵਿਚ ਅਨੁਵਾਦ' ਕਿਹਾ ਹੈ।

ਕਠਨ ਭਾਸ਼ਾ ਤੋਂ ਸਰਲ ਪੰਜਾਬੀ ਵਿਚ ਤਰਜਮਾ ਕਰਕੇ ਪ੍ਰਕਾਸ਼ਤ ਕਰਦਿਆਂ ਇਸ ਗ੍ਰੰਥ ਵਿਚ ਕੁਝ ਸਾਹਿਤਕ ਤਰੁੱਟੀਆਂ ਵੀ ਹੋ ਸਕਦੀਆਂ ਹਨ। ਅੱਪਰ ਅਜਿਹੇ ਗ੍ਰੰਥਾਂ ਜਾਂ ਰਚਨਾਵਾਂ ਨੂੰ ਸਾਹਿਤਕ ਮਿਆਰਾਂ ਨਾਲ ਮਾਪਣਾ ਯੋਗ ਨਹੀਂ ਹੁੰਦਾ। ਇਸ ਪ੍ਰਸੰਗ ਵਿਚ 'ਸਹਿਜੇ ਰਚਿਓ ਖ਼ਾਲਸਾ' ਦੇ ਕਰਤਾ ਦੇ ਇਸ ਕਥਨ ਨੂੰ ਦੁਹਰਾਉਣਾ ਕੁਥਾਂ ਨਹੀਂ ਹੋਵੇਗਾ- 'ਧਰਮ ਗ੍ਰੰਥ ਨੂੰ ਉੱਤਮ ਸਾਹਿਤਿਕਤਾ ਦੀਆਂ ਸ਼ਰਤਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਖ਼ਾਲਸ ਕੁਦਰਤ ਧਰਮ ਗ੍ਰੰਥ ਦਾ ਸਬੰਧ ਸਿੱਧਾ ਪੈਗੰਬਰੀ ਅਮਲ ਨਾਲ ਜੋੜ ਦਿੰਦੀ ਹੈ।... ਧਰਮ ਗ੍ਰੰਥ ਨੂੰ ਸਾਹਿਤਕ ਮਿਆਰਾਂ ਉੱਤੇ ਤੋਲਣਾ ਇਕ ਬੱਜਰ ਬੇਮੁਖਤਾ ਤੇ ਮਨੁੱਖ ਦੀ ਆਤਮਕ ਆਭਾ ਪ੍ਰਤੀ ਬੇਸਮਝੀ ਹੈ। ਧਰਮ ਗ੍ਰੰਥ ਪੈਗੰਬਰੀ ਅਮਲ ਦੇ ਤਾਲ ਵਿਚ ਰੱਖ ਕੇ ਵੇਖਣਾ ਚਾਹੀਦਾ ਹੈ।'

ਇਸ ਗ੍ਰੰਥ ਦੀ ਪਹਿਲੀ ਐਡੀਸ਼ਨ ਸੰਗਤਾਂ ਵਿਚ ਮੋਖ ਰਹਿਤ ਵੰਡੀ ਗਈ ਸੀ। ਪਿਛਲੇ ਸਮੇਂ ਤੋਂ ਸੰਗਤਾਂ ਵਲੋਂ ਇਸ ਨੂੰ ਦੁਬਾਰਾ ਛਾਪਣ ਦੀ ਪ੍ਰਬਲ ਮੰਗ ਨੂੰ ਮੁਖ ਰਖਦਿਆਂ ਇਸ ਦੀ ਦੂਜੀ ਐਡੀਸ਼ਨ ਛਾਪਣ ਦਾ ਉਪਰਾਲਾ ਕੀਤਾ ਗਿਆ ਹੈ। ਦੂਜੀ ਐਡੀਸ਼ਨ ਦੀ ਪਰੂਫ ਰੀਡਿੰਗ ਅਤੇ ਛਪਾਈ ਵਿਉਂਤ ਦੀ ਸੇਵਾ ਭਾਈ ਚੇਤੰਨ ਸਿੰਘ ਜ਼ਿਲ੍ਹਾ ਭਾਸ਼ਾ ਅਫਸਰ ਹੁਸਿਆਰਪੁਰ ਨੇ ਬਹੁਤ ਥੋੜੇ ਸਮੇਂ ਵਿਚ ਕੀਤੀ ਹੈ। ਗੁਰੂ ਸਾਹਿਬ ਮਿਹਰ ਕਰਨ, ਆਪਣੇ ਪ੍ਰੇਮੀਆਂ ਤੋਂ ਗੁਰੂ ਘਰ ਦੀ ਸੇਵਾ ਲੈਂਦੇ ਰਹਿਣ!

ਚਾਹਵਾਨ ਪ੍ਰੇਮੀ ਇਸ ਗ੍ਰੰਥ ਨੂੰ ਗੁਰਦੁਆਰਾ ਸਾਹਿਬ ਤੋਂ ਮੋਖ ਰਹਿਤ ਵੀ ਪ੍ਰਾਪਤ ਕਰ ਸਕਦੇ ਹਨ।

ਸਤਿਗੁਰੂ ਜੀ ਮਿਹਰ ਕਰਨ! ਸਾਨੂੰ ਭਗਤਾਂ ਤੇ ਨਾਮ ਰਸੀਏ ਗੁਰਸਿਖਾਂ ਦੇ ਪਾਏ ਪੂਰਨਿਆ ਤੇ ਚੱਲਣ ਦਾ ਬਲ ਬਖਸ਼ਣ, ਅਸੀਂ ਇਸ ਗ੍ਰੰਥ ਤੋਂ ਪ੍ਰੇਰਨਾ ਲੈ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਦੀ ਕਮਾਈ ਕਰਨ ਦੇ ਯੋਗ ਹੋ ਸਕੀਏ। ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਜਿਸ ਸਦੀਵੀ ਪਰਉਪਕਾਰ ਦੀ ਭਾਵਨਾ ਨਾਲ ਸੱਚਖੰਡ ਵਾਸੀ ਮਹਾਂਪੁਰਖ ਸੰਤ ਬਾਬਾ ਹਰਨਾਮ ਸਿੰਘ ਜੀ ਨੇ ਗ੍ਰੰਥ ਤਿਆਰ ਕਰਵਾ ਕੇ ਪ੍ਰਕਾਸ਼ਤ ਕਰਵਾਇਆ ਸੀ, ਉਸ ਅਨੁਸਾਰ ਜਗਿਆਸੂ ਲਾਭ ਉਠਾ ਕੇ ਆਪਣਾ ਲੋਕ ਪਰਲੋਕ ਸਫਲਾ ਕਰਨ।

ਆਸ ਹੈ ਸੰਗਤਾਂ ਇਸ ਗ੍ਰੰਥ ਦੀ ਦੂਜੀ ਐਡੀਸ਼ਨ ਦਾ ਭਰਪੂਰ ਲਾਭ ਉਠਾਉਣਗੀਆਂ!

ਗੁਰੂ ਪੰਥ ਦਾ ਦਾਸ-

**ਸੇਵਾ ਸਿੰਘ (ਸੰਤ)**

12 ਅਕਤੂਬਰ 1997 **ਗੁਰਦੁਆਰਾ ਰਾਮਪੁਰ ਖੇੜਾ।**

# ਸਮੱਰਪਿਤ

ਉਨ੍ਹਾਂ ਮਹਾਨ ਆਤਮਾਵਾਂ ਨੂੰ, ਜਿਨ੍ਹਾਂ ਦੇ ਜੀਵਨ ਦੀਆਂ ਅਦੁੱਤੀ ਘਟਨਾਵਾਂ ਅੱਜ ਵੀ ਸਾਖੀਆਂ ਦੇ ਰੂਪ ਵਿਚ ਗੁਰਮਤਿ ਦੇ ਪਾਂਧੀਆਂ ਨੂੰ ਧਰਮ ਵਿਚ ਦ੍ਰਿੜ੍ਹ ਰਹਿਣ ਅਤੇ ਭਵ-ਸਾਗਰ ਤੋਂ ਪਾਰ ਉਤਰਨ ਲਈ ਚਾਨਣ-ਮੁਨਾਰੇ ਦਾ ਕੰਮ ਕਰ ਰਹੀਆਂ ਹਨ ।

## ਮਹਲਾ ੫ (ਆਸਾ ਧੰਨਾ ਜੀ)

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ||
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ||੧|| ਰਹਾਉ ||
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ||
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ||੧||
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ||
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ||੨||
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ||
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ||੩||
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ||
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ||੪||੨||

# ਤੱਤਕਰਾ

# ਕਾਂਡ -1

# ਬਸੰਤ ਰਾਗ ਵਿਚ ਭਗਤਾਂ ਦਾ ਵੇਰਵਾ

ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿਚ ਸਿਮਰਨ ਕਰਕੇ, ਦਰਗਾਹ ਵਿਚ ਪ੍ਰਵਾਨ ਹੋ ਜਾਣ, ਭਾਵ ਪ੍ਰਮਾਤਮਾ ਦੀ ਜੋਤਿ ਨਾਲ ਜੋਤਿ ਮਿਲ ਜਾਣ, ਵਾਲੇ ਭਗਤਾਂ ਦੀ ਗਿਣਤੀ ਵਰਣਨ ਕੀਤੀ ਹੈ। ਭਗਤਾਂ ਅਤੇ ਗੁਰੂ ਸਾਹਿਬ ਜੀ ਤੋਂ ਵਰੋਸਾਏ ਪੂਰਨ ਗੁਰਸਿੱਖਾਂ ਦੀਆਂ ਜੀਵਨ-ਕਥਾਵਾਂ ਹਿਰਦਿਆਂ ਨੂੰ ਪਵਿੱਤਰ ਕਰਦੀਆਂ ਹਨ। ਸੰਸੇ ਨਵਿਰਤ ਹੋ ਜਾਂਦੇ ਹਨ। ਆਤਮਾ ਅੰਦਰ ਪ੍ਰੇਮਾ-ਭਗਤੀ ਉਪਜ ਪੈਂਦੀ ਹੈ। ਪਹਿਲੇ ਭਾਗ ਵਿਚ ਉਨ੍ਹਾਂ ਭਗਤਾਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਦਾ ਵਰਣਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਦੂਜੇ ਭਾਗ ਵਿਚ ਕੁੱਝ ਪੂਰਨ ਗੁਰਸਿੱਖਾਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਨੇ ਦਸ ਪਾਤਸ਼ਾਹੀਆਂ ਜੀ ਦੇ ਸਨਮੁੱਖ ਰਹਿ ਕੇ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ ਅਤੇ ਅਕਾਲ ਪੁਰਖ ਜੀ ਦੀ ਭਗਤੀ ਕਰਕੇ ਗੁਰੂ ਸਾਹਿਬ ਜੀ ਵਲੋਂ ਬਖ਼ਸ਼ੀ ਸਿੱਖੀ ਪੂਰਨ ਦ੍ਰਿੜ੍ਹਤਾ, ਸ਼ਰਧਾ ਤੇ ਪ੍ਰੇਮ ਨਾਲ ਨਿਭਾਈ।

ਗੁਰੂ ਅਰਜਨ ਦੇਵ ਜੀ ਨੇ ਮਿਹਰ ਕਰਕੇ ਇਨ੍ਹਾਂ ਭਗਤਾਂ ਦਾ ਵਰਣਨ ਕੀਤਾ ਹੈ :-

ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ[1] ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥
ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਾਰਿਓ ਖਮਿ[2] ਪ੍ਰਹਾਰ[3] ॥ ਕੁਬਿਜਾ ਉਧਰੀ ਅੰਗੁਸਟ[4] ਧਾਰ ॥
ਬਿਦਰੁ ਉਧਾਰਿਓ ਦਾਸਤਿ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ[5] ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥
ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥

---

*1. ਧੂੜ. 2. ਤੀਰ, 3 ਚੋਟ, ਸੱਟ, 4 ਅੰਗੂਠਾ, 5. ਲਾਹੁਣਾ (ਉਤਾਰਨਾ)।*

ਜੈਦੇਵ ਤਿਆਗਿਓ ਅਹੰਮੇਵ[1] ॥ ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ[2] ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤਿ ਰਾਖਿ ॥
ਤਿਨਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ[3] ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥

(ਬਸੰਤ ਮ: ੫ ਘਰ ੧, ਦੁਤੁਕੀਆ)

ਹੇ ਮਨ ! ਸ਼ਰਧਾ ਪਿਆਰ ਨਾਲ ਭਗਤਾਂ ਅਤੇ ਗੁਰਸਿੱਖਾਂ ਦੀਆਂ ਮਹਾਂ ਪਵਿੱਤਰ ਕਥਾਵਾਂ ਸੁਣ! ਜਿਨ੍ਹਾਂ ਦੇ ਸੁਣਨ ਨਾਲ ਤੇਰੇ ਹਿਰਦੇ ਵਿਚ ਵੀ ਅਕਾਲ ਪੁਰਖ ਜੀ ਦੀ ਪ੍ਰੇਮਾ ਭਗਤੀ ਸਤਿਗੁਰੂ ਜੀ ਦੀ ਮਿਹਰ ਨਾਲ ਉਪਜ ਪਵੇ ਅਤੇ ਤੂੰ ਵੀ ਵੱਡੇ ਭਾਗਾਂ ਵਾਲਾ ਹੋ ਜਾਵੇਂ ।

## ਸਤਿਨਾਮੁ ॥
## ਵਾਹਿਗੁਰੂ ॥

1. ਹੰਕਾਰ (ਹਉਮੈਂ), 2. ਕਿਰਪਾ (ਮਿਹਰਬਾਨੀ), 3. ਬੇਮਿਸਾਲ (ਜਿਸਦੀ ਉਪਮਾ ਨਹੀਂ ਕੀਤੀ ਜਾਂਦੀ)।

## ਕਾਂਡ-2

# ਧੰਨ ਹਨ ਅਕਾਲ ਪੁਰਖ ਜੀ

## ਅਤੇ ਅਕਾਲ ਪੁਰਖ ਜੀ ਦੀ

# ਜਗਤ ਰਚਨਾ

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥
(ਸਵਈਏ ਮ: ਚੌਥੇ ਕੇ)

ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥
(ਰਾਮਕਲੀ ਮ: ੩ ਅਨੰਦ)

ਪੁਰਾਤਨ ਸਮੇਂ ਤੋਂ ਸ੍ਰਿਸ਼ਟੀ ਦੀ ਰਚਨਾ ਬਾਬਤ ਬਹੁਤ ਪ੍ਰਕਾਰ ਦੇ ਵਿਚਾਰ ਪ੍ਰਗਟ ਕੀਤੇ ਗਏ। ਵੇਦ ਸ਼ਾਸਤਰਾਂ, ਅੰਜੀਲ, ਕੁਰਾਨ ਵਿਚ ਜਗਤ ਰਚਨਾ ਬਾਬਤ ਹਵਾਲੇ ਦਿੱਤੇ ਗਏ। ਉਪਨਿਸ਼ਦਾਂ ਅਨੁਸਾਰ ਬ੍ਰਹਮ (ਈਸ਼ਵਰ) ਸ੍ਰਿਸ਼ਟੀ ਰਚਣ ਤੋਂ ਪਹਿਲਾਂ ਸ਼ੂਨਯ ਅਵੱਸਥਾ ਵਿਚ ਸੀ ਅਤੇ 'ਓਮ' ਧੁਨੀ (ਅਵਾਜ਼) ਹੋਣ ਨਾਲ ਜਗਤ ਬਣਿਆ। ਪੁਰਾਣਕ ਵਿਚਾਰਾਂ ਅਨੁਸਾਰ ਸ਼ੂਨਯ ਬ੍ਰਹਮ ਨੇ ਮਾਇਆ ਉਤਪਨ ਕੀਤੀ ਜਿਸ ਤੋਂ ਤਿੰਨ ਦੇਵਤੇ-ਬ੍ਰਹਮਾ (ਸ੍ਰਿਸ਼ਟੀ ਦਾ ਉਤਪਨ ਕਰਨ ਵਾਲਾ), ਬਿਸ਼ਨੂੰ (ਸ੍ਰਿਸ਼ਟੀ ਦਾ ਪਾਲਕ) ਅਤੇ ਸ਼ਿਵ ਜੀ (ਸ੍ਰਿਸ਼ਟੀ ਨੂੰ ਨਾਸ਼ ਕਰਨ ਵਾਲਾ) ਪੈਦਾ ਹੋਏ ਅਤੇ ਪਰਮਾਤਮਾ ਦੇ (ਮੱਛ, ਕੱਛ, ਬਰਾਹ, ਨਰਸਿੰਘ, ਬਿਸ਼ਨੂੰ, ਕ੍ਰਿਸ਼ਨ ਤੇ ਰਾਮ) ਆਦਿ ਰੂਪਾਂ ਵਿਚ ਅਵਤਾਰ ਧਾਰ ਕੇ ਆਉਣ ਬਾਬਤ ਦੱਸਿਆ ਹੈ। ਸ਼ਾਂਖ ਸ਼ਾਸਤਰ ਅਨੁਸਾਰ ਸ੍ਰਿਸ਼ਟੀ ਪੰਜਾਂ ਤੱਤਾਂ ਤੋਂ ਬਣੀ ਹੈ। ਉਹ ਈਸ਼ਵਰ (ਬ੍ਰਹਮ) ਦੀ ਹਸਤੀ (ਹੋਂਦ) ਤੋਂ ਇਨਕਾਰ ਕਰਦੇ ਹਨ। ਇਸਲਾਮ ਧਰਮ ਅਨੁਸਾਰ 'ਕੁਨ ਫੀਯਕੁਨ'[1] ਦੇ ਉਚਾਰਨ ਨਾਲ ਤਿੰਨ ਪ੍ਰਕਾਰ ਦੀਆਂ ਵਸਤਾਂ, ਜੜ੍ਹ (ਬੇਜਾਨ ਚੀਜਾਂ)[2] ਤੇ ਹੈਵਾਨਾਤ[3] ਹੋਈਆਂ ਅਤੇ ਮਨੁੱਖ ਜਿਸਨੂੰ ਅਸ਼ਰਫੁਲ ਮਖ਼ਲੂਕਾਤ (ਸਰਬੋਤਮ ਜੀਵ) ਆਖਿਆ ਗਿਆ, ਪੈਦਾ ਹੋਇਆ।

ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੇ ਪ੍ਰਚੱਲਤ ਵਿਚਾਰਾਂ ਤੋਂ ਪ੍ਰਮਾਤਮਾ ਜੀ ਦਾ ਅਸਲੀ ਸਰੂਪ ਸਪੱਸ਼ਟ ਰੂਪ ਵਿਚ ਪ੍ਰਗਟ ਨਾ ਹੋ ਸਕਿਆ। ਪੂਜਾ ਪਾਠ ਦੀਆਂ ਬਹੁ-ਰੀਤਾਂ ਪ੍ਰਚੱਲਤ ਹੋ ਚੁੱਕੀਆਂ ਸਨ। ਧਾਰਮਿਕ ਜੀਵਨ ਗੁੰਝਲਦਾਰ ਬਣ ਚੁੱਕਾ ਸੀ। ਪਰਮ ਪ੍ਰਮੇਸ਼ਰ ਜੀ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਗੁਰ ਪ੍ਰਮੇਸ਼ਰ ਸਰੂਪ ਬਖ਼ਸ਼ ਕੇ ਜਗਤ ਤਾਰਨ ਵਾਸਤੇ ਭੇਜਿਆ। ਗੁਰੂ ਨਾਨਕ ਦੇਵ ਜੀ ਨੇ ਹੀ ਦਸ ਸਰੂਪ ਧਾਰੇ ਅਤੇ ਦਸ ਪਾਤਸ਼ਾਹੀਆਂ ਜੀ ਦੀ ਜਾਗਦੀ ਜੋਤ ਸ੍ਰੀ

*1. ਹੋ ਜਾਣਾ (ਬਣ ਜਾਣਾ) (ਇਕ ਤੋਂ ਬਹੁਤੇ ਰੂਪ ਹੋਣਾ), 2. ਬਨਸਪਤੀ, 3. ਜੀਵ ਜੰਤੂ।*

ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਸੌਂਪੀ । ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਖ਼ਾਲਸਾ ਪੰਥ ਸਾਜ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕੀਤਾ। ਗੁਰੂ ਸਾਹਿਬ ਜੀ ਨੇ ਜਗਤ ਦੇ ਰਚਣਹਾਰ, ਪਾਲਣਹਾਰ ਅਤੇ ਨਾਸ਼ ਕਰਨਹਾਰ ਇਕ ਵਾਹਿਗੁਰੂ ਜੀ ਨੂੰ ਹੀ ਮੰਨਿਆ । ਅਕਾਲ ਪੁਰਖ ਵਾਹਿਗੁਰੂ ਜੀ ਜਗਤ ਰਚਨਾ ਤੋਂ ਪਹਿਲਾਂ ਆਪਣੇ ਆਪ ਵਿਚ ਲੀਨ ਸਨ। ਉਸ ਵੇਲੇ ਇਕਲੇ ਵਾਹਿਗੁਰੂ ਜੀ ਹੀ ਸਨ, ਦੂਜਾ ਕੋਈ ਨਹੀਂ ਸੀ । ਗੁਰੂ ਜੀ ਨੇ ਇਸ ਅਵੱਸਥਾ ਬਾਬਤ ਫੁਰਮਾਇਆ ਹੈ :-

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ[1] ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥
ਨ ਤਦਿ ਸੁਰਗੁ ਮਛੁ[2] ਪਇਆਲਾ[3] ॥ ਦੋਜਕੁ[4] ਭਿਸਤੁ[5] ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥

............... ............... ............... ...............

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ[6] ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀਆਇਦਾ ॥੧੫॥
ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥

(ਮਾਰੂ ਮ: ੧-੧੦੩੫)

ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥

(ਪਉੜੀ, ਵਾਰ ਗੂਜਰੀ ਮ: ੩-੫੦੯)

ਉਪਰੋਕਤ ਫੁਰਮਾਣਾਂ ਅਨੁਸਾਰ ਇਸ ਅਵੱਸਥਾ ਸਮੇਂ ਅਕਾਲ ਪੁਰਖ ਜੀ ਨਿਰੰਕਾਰ (ਨਿਰ-ਅਕਾਰ ਸਰੂਪ ਵਿਚ ਸਨ। ਵਾਹਿਗੁਰੂ ਜੀ ਦੇ ਇਕ ਬੋਲ '੧ਓ' ਸ਼ਬਦ ਰੂਪ ਧੁਨੀ ਨਾਲ ਸ੍ਰਿਸ਼ਟੀ ਰਚੀ ਗਈ । ਨਿਰੰਕਾਰ ਜੀ ਦੀ ਜਗਤ ਰਚਨਾ ਕਰਨ ਪਿੱਛੋਂ ਪਹਿਲੀ ਨਿਰਗੁਣ ਨਿਰੰਕਾਰ ਅਵੱਸਥਾ ਉਂਞ ਹੀ ਕਾਇਮ ਰਹੀ ਵਾਹਿਗੁਰੂ ਜੀ ਦੇ ਜਗਤ ਰਚਨ ਬਾਬਤ ਗੁਰੂ ਸਾਹਿਬ ਫੁਰਮਾਉਂਦੇ ਹਨ :-

ਜੁਗ ਛਤੀਹ ਕੀਓ ਗੁਬਾਰਾ[7] ॥ ਤੂ ਆਪੇ ਜਾਣਹਿ ਸਿਰਜਣਹਾਰਾ ॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥
ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥
ਆਪੇ ਵੇਕ[8] ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥

(ਮਾਰੂ ਮਹਲਾ ੩)

---

1. ਧਰਤੀ. 2. ਮਾਤਲੋਕ. 3. ਪਾਤਾਲ. 4. ਨਰਕ. 5. ਸਵਰਗ. 6. ਆਕਾਸ਼. 7. ਹਨ੍ਹੇਰਾ. 8. ਫਰਕ, ਭੇਦ।

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥[1]
ਓਅੰਕਾਰਿ ਸਬਦਿ ਉਧਰੇ[2] ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰਿ ॥ ਓਨਮ ਅਖਰੁ ਤ੍ਰਿਭਵਣ ਸਾਰ ॥

(ਰਾਮਕਲੀ ਮ: ੧, ਦਖਣੀ ਓਅੰਕਾਰ)

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥

(ਪ੍ਰਭਾਤੀ ਕਬੀਰ ਜੀ)

ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥[3]

(ਮਾਰੂ ਮ: ੧)

ਨਿਰੰਤਰ ਚਲ ਰਿਹਾ ਹੁਕਮ, ਸ਼ਬਦ, ਨਾਮ, ਧੁਨੀ, ਗੁਰਬਾਣੀ (ਗੁਰੂ ਗ੍ਰੰਥ ਸਾਹਿਬ ਜੀ ਵਿਖੇ) ਜਿਸਨੂੰ ਸੂਫੀ ਫਕੀਰਾਂ ਨੇ 'ਨੂਰ' ਆਖਿਆ ਹੈ, ਪੱਛਮੀ ਦੇਸ਼ਾਂ ਲੋਗਾਸ (Logos) ਆਦਿ ਅਨੇਕਾਂ ਪਦਾਂ ਨਾਲ ਪ੍ਰਗਟ ਕੀਤਾ ਹੈ "ਕੀਤਾ ਪਸਾਉ ਏਕੋ ਕਵਾਉ" ਅਤੇ 'ਇਕ ਕਵਾਓ ਪਸਾਓ ਕਰਿ ਓਅੰਕਾਰ ਅਨੇਕ ਪਸਾਰਾ॥" ਵਾਹਿਗੁਰੂ ਜੀ ਦਾ ਹੁਕਮ ਸ਼ਬਦ, ਨਾਦ, ਧੁਨੀ; ਕਵਾਓ[4] ਨਿਰੰਤਰ ਚਲ ਰਿਹਾ ਹੈ । ਜਿਸਨੂੰ ਸੁਰਤ ਰੂਪੀ ਕੰਨਾਂ ਨਾਲ ਗੁਰੂ ਕਿਰਪਾ ਦੁਆਰਾ ਸੁਣਿਆ ਜਾ ਸਕਦਾ ਹੈ । ਇਸਨੂੰ ਅਨਹਦ ਸ਼ਬਦ ਵੀ ਆਖਿਆ ਗਿਆ ਹੈ । ੴ ਜੀ ਸਦਾ ਇਕ-ਰਸ ਅਤੇ ਪ੍ਰਕਾਸ਼ ਬਖਸ਼ਣਹਾਰ ਹਨ, ਜਿਸ ਕਾਰਨ ਸਤਿ ਹਨ । ਭਾਵ 'ਇੱਕ ਸੱਚਾਈ' ਜਿਹੜੀ ਘਟਦੀ ਵਧਦੀ ਨਹੀਂ, ਪਰਿਵਰਤਣ ਰਹਿਤ[5] ਜਿਸਦੀ ਹੋਂਦ ਸਦੀਵੀ ਅਤੇ ਸ਼ੂਨਯ ਨਹੀ ਸਗੋਂ ਕ੍ਰਿਆਸ਼ੀਲ[6] ਹੈ । ਇਹ ਮੂਲ ਸ਼ਕਤੀ ਸਾਰੇ ਸੰਸਾਰ ਵਿਚ ਵਿਆਪਕ ਹੈ :-

ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ ॥
ਨ ਘਾਟ ਹੈ ਨਾ ਬਾਢ ਹੈ ਨ ਘਾਟ ਬਾਢਿ ਹੋਤ ਹੈ ॥

(ਅਕਾਲ ਉਸਤਤ ਪਾ: ੧੦)

ਅਚਲ ਮੂਰਤਿ ਅਨਭਉ ਪ੍ਰਕਾਸ[7] ਅਮਿਤੋਜ[8] ਕਹਿੱਜੈ ॥

(ਜਾਪੁ ਸਾਹਿਬ)

ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀਂ ਗੁਰੁ ਅਰਜੁਨੁ ਪਰਤਖੁ ਹਰਿ ॥

(ਸਵਈਏ ਮਹਲੇ ਪੰਜਵੇ ਕੇ-੧੪੦੯)

ਨਿਰੰਕਾਰ ਜੀ ਵਾਂਗ ਓਅੰਕਾਰ ਜੀ ਦਾ ਪ੍ਰਕਾਸ਼-ਮਈ ਸਰੂਪ ਵੀ ਰੂਪ ਰੰਗ ਅਤੇ ਰੇਖ ਭੇਖ ਤੋਂ ਪਰੇ ਹੈ । ਇਕ ਜਗ ਮਗ ਕਰਦੀ ਨਿਰੰਜਨੀ ਜੋਤਿ ਹੈ, ਜੋ ਨਿਰੰਤਰ ਚਲ ਰਹੀ ਹੈ । ਇੱਕ ਵਾਹਿਗੁਰੂ ਜੀ ਦੀ ਸੱਚੀ ਤਸਵੀਰ ਬਾਰੇ ਗੁਰੂ ਸਾਹਿਬ ਫਰਮਾਉਂਦੇ ਹਨ :-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਜਪੁਜੀ ਸਾਹਿਬ)

---

1. ਰਚਣਾ (ਬਣਾਉਣਾ), 2. ਪਾਰ ਉਤਾਰਾ ਹੋਣਾ), 3. ਰੋਜ਼ੀ ਭੋਜਨ, 4. ਹੁਕਮ, 5. ਨਾ ਬਦਲਣ ਵਾਲਾ, 6. ਲਗਾਤਾਰ ਕੰਮ ਕਰਨ ਵਾਲੀ, 7. ਬਿਨਾ ਯਤਨ ਕੀਤੇ ਤੋਂ ਗਿਆਨ ਦਾ ਪ੍ਰਕਾਸ਼ਕ, 8. ਜਿਸ ਦੇ ਓਜ (ਬਲ) ਦੀ ਕੋਈ ਹੱਦ ਨਹੀਂ।

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ[1] ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ[2] ਸੁਰ ਨਰ ਅਸੁਰ ਨੇਤ ਨੇਤ[3] ਬਨ ਤ੍ਰਿਣ ਕਹਤ ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤ[4] ॥

(ਜਾਪੁ ਸਾਹਿਬ)

ਏਕਾ ਏਕੰਕਾਰੁ ਲਿਖਿ ਦੇਖਾਲਿਆ ॥ ਊੜਾ ਓਅੰਕਾਰੁ ਪਾਸਿ ਬਹਾਲਿਆ ॥
ਸਤਿਨਾਮੁ ਕਰਤਾਰ ਨਿਰਭਉ ਭਾਲਿਆ ॥ ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ ॥
ਸਚੁ ਨੀਸਾਣਿ ਅਪਾਰੁ ਜੋਤਿ ਉਜਾਲਿਆ[5] ॥

(ਵਾਰ ੩, ਪਉੜੀ ੧੫)

ਭਾਵ ਪ੍ਰਮਾਤਮਾ ਇੱਕ ਹੈ, ਜਿਸਦਾ ਪ੍ਰਕਾਸ਼ ਨਿਰੰਤਰ ਹੈ ਤੇ ਇਕ-ਰਸ ਹੈ। ਇਸ ਪ੍ਰਕਾਸ਼ ਦਾ ਨਾਮ ਸਤਿ ਹੈ, ਸਾਰੀ ਸ੍ਰਿਸ਼ਟੀ ਦਾ ਬਣਾਉਣ ਵਾਲਾ ਹੈ, ਉਹ ਸਮਰੱਥ ਤੇ ਚੇਤਨ ਸ਼ਕਤੀ ਹੈ, ਨਿਡੱਰ (ਬੇਖ਼ੌਫ) ਹੈ, ਨਿਰਵੈਰ ਹੈ। ਉਸਦੀ ਹਸਤੀ ਸੀਮਾਵਾਂ ਤੋਂ ਉਪਰ ਹੈ, ਉਹ ਜੰਮਦਾ ਮਰਦਾ ਨਹੀਂ, ਸ੍ਵੈ-ਪ੍ਰਕਾਸ਼ਮਾਨ ਹੈ। ਗੁਰੂ ਕਿਰਪਾ ਦੁਆਰਾ ਮਿਲਦਾ ਹੈ। ਨਿਰੰਕਾਰ ਜੀ ਦਾ ਇਹ ਸਰੂਪ ਪ੍ਰਗਟ ਹੋਣ ਨਾਲ, ਪਹਿਲੇ ਪ੍ਰਚਲਤ ਭੁਲੇਖੇ ਦੂਰ ਹੋ ਗਏ। ਅਕਾਲ ਪੁਰਖ ਜੀ, ਜਗਤ ਵਿਚ 'ਫੁੱਲਾਂ ਅੰਦਰ ਵਸਦੀ ਵਾਸਨਾ' ਅਤੇ 'ਸ਼ੀਸ਼ੇ ਵਿਚ ਦਿਸਦੇ ਪਰਛਾਵੇਂ' ਵਾਂਙੂ ਵੱਸਦਿਆਂ ਹੋਇਆਂ ਵੀ ਅਲੇਪਤਾ[6] ਵਾਲੀ ਅਵਸਥਾ ਵਿਚ ਹਨ :-

ਪੁਹਪ[7] ਮਧਿ ਜਿਉ ਬਾਸੁ ਬਸਤੁ ਹੈ ਮੁਕਰ[8] ਮਾਹਿ ਜੈਸੇ ਛਾਈ[9] ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥

(ਧਨਾਸਰੀ ਮਹਲਾ ੯-ਪੰਨਾ ੬੮੪)

ਸੁ ਵਾਹਿਗੁਰੂ ਜੀ ਦਾ ਹੁਕਮ, ਰਜ਼ਾ, ਈਸ਼ਵਰੀ ਵਿਧਾਨ (Divine Constitution) ਵੀ ਇਨਸਾਨੀ ਅੰਦਾਜ਼ਿਆਂ, ਕਿਆਸਾਂ, ਬੁੱਧ ਤੇ ਕਲਪਣਾ ਤੋਂ ਉੱਚਾ ਹੈ। ਇਸ ਹੁਕਮ ਅਧੀਨ ਸਭ ਸੰਸਾਰ ਦਾ ਪ੍ਰਬੰਧ ਚਲ ਰਿਹਾ ਹੈ, ਮਨੁੱਖ ਅੰਦਰੋਂ ਹਉਮੈਂ ਤੇ ਅਹੰਕਾਰ ਓਦੋਂ ਮਿਟਦੇ ਹਨ ਜਦੋਂ ਉਹ ਹੁਕਮ ਰਜ਼ਾ ਵਿਚ ਟੁਰਦਾ ਹੈ, ਇਹ ਜਗਤ ਕਰਮ ਖੇਤਰ ਹੈ-ਜੈਸੇ ਕਰਮ ਮਨੁੱਖ ਕਰਦਾ ਹੈ ਵੈਸਾ ਫਲ ਭੋਗਦਾ ਹੈ। ਪ੍ਰਮਾਤਮਾ ਨਿਆਂਕਾਰੀ[10] ਹੈ, ਨਾਮ ਸਿਮਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਸਾਰੇ ਜੀਵ ਇਕ ਪ੍ਰਭੂ ਦੀ ਔਲਾਦ ਸਮਝ ਕੇ, ਇਨਸਾਨਾਂ ਨਾਲ ਪਿਆਰ, ਸੇਵਾ, ਪਰਉਪਕਾਰ ਕਰਨ ਦਾ ਉਮਾਹ[11] ਉਗਮਦਾ ਹੈ। ਦੂਜਿਆਂ ਨਾਲ ਈਰਖਾ ਤੇ ਨਿੰਦਿਆ ਉਪਜਣ ਦੀ ਥਾਂ ਆਪਣੇ ਦੋਸ਼ਾਂ ਨੂੰ ਸੁਧਾਰਨ ਦੀ ਲਾਲਸਾ[12] ਬਣੀ ਰਹਿੰਦੀ ਹੈ। ਗੁਰਮੁਖ ਇਨਸਾਨੀਅਤ ਵਿਰੁੱਧ ਕੋਈ ਕੰਮ ਨਹੀਂ ਕਰ ਸਕਦਾ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ :-

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਈ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ ॥
ਹਿੰਦੂ ਤੁਰਕ[13] ਕੋਊ ਰਾਫਜ਼ੀ[14] ਇਮਾਮ[15] ਸ਼ਾਫੀ[16] ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥
ਕਰਤਾ ਕਰੀਮ[17] ਸੋਈ ਰਾਜ਼ਕ ਰਹੀਮ[18] ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥

(ਅਕਾਲ ਉਸਤਤਿ)

ਸੁ ਜਗਤ ਦਾ ਸਭ ਪਸਾਰਾ ਇਕ ਅਕਾਲ ਪੁਰਖ ਜੀ ਦਾ ਹੈ।

---

*1. ਜਾਤ ਦੀ ਸ਼ਾਖ (ਗੋਤ) ਫਿਰਕਾ, 2. ਪ੍ਰਿਥਵੀ ਦੀ ਪਾਲਣਾ ਕਰਨ ਵਾਲਾ ਮਾਲਕ, 3. ਜਿਸਦਾ ਅੰਤ ਨਹੀਂ (ਭਾਵ ਬੇਅੰਤ), 4. ਉਤਮ ਗਿਆਨ ਵਾਲਾ (ਦਾਤਾ), 5. ਪ੍ਰਕਾਸ਼, 6. ਨਿਰਲੇਪਤਾ, 7. ਫੁੱਲ, 8. ਸ਼ੀਸ਼ਾ, 9. ਪ੍ਰਛਾਵਾਂ, 10. ਇਨਸਾਫ ਕਰਨ ਵਾਲਾ, 11. ਚਾਅ, 12. ਇੱਛਾ, 13. ਮੁਸਲਮਾਨ, 14. ਸ਼ੀਆ, 15. ਆਗੂ, ਪੇਸ਼ਵਾ, 16. ਸੁੰਨੀ, 17. ਕ੍ਰਿਪਾਲੂ, 18. ਮਿਹਰਬਾਨ।*

## ਕਾਂਡ–3

# ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰ ॥

ਅਕਾਲ ਪੁਰਖ ਜੀ ਅਤੇ ਸਤਿਗੁਰੂ ਜੀ ਦੀ ਉਪਮਾ ਦੁਨਿਆਵੀ ਸ਼ਬਦਾਂ ਰਾਹੀਂ ਪ੍ਰਗਟ ਨਹੀਂ ਹੋ ਸਕਦੀ, ਕੇਵਲ ਗੁਰਬਾਣੀ ਅਨੁਸਾਰ ਨੇਤ ਨੇਤ ਕਰਨਾ ਹੀ ਬਣਦਾ ਹੈ। ਜਗਤ ਪਸਾਰੇ ਸਮੇਂ ਅਕਾਲ ਪੁਰਖ ਜੀ ਨੇ ਮਹਾਂ ਸ਼ਕਤੀ, ਜੋਤਿ-ਮਈ ਸੱਤਾ, ਸਤਿਗੁਰੂ ਜੀ ਵਿਚ ਪ੍ਰਗਟ ਕਰ ਦਿੱਤੀ। ਸਤਿਗੁਰੂ ਜੀ ਸਰੀਰ ਨਹੀਂ, ਕੇਵਲ ਜੋਤਿ ਸਰੂਪ ਹਨ:-

ਓਅੰਕਾਰ ਆਕਾਰ ਜਿਸੁ ਸਤਿਗੁਰ ਪੁਰਖੁ ਸਿਰੰਦਾ[1] ਸੋਈ ॥
ਇਕ ਕਵਾਉ[2] ਪਸਾਉ ਜਿਸ ਸਬਦ ਸੁਰਤਿ ਸਤਿਸੰਗ ਵਿਲੋਈ[3] ॥
ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਬਿਚਾਰ ਨ ਹੋਈ ॥
(ਵਾਰ ੪੦, ਭਾਈ ਗੁਰਦਾਸ ਜੀ)

ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪ ਅਨੂਪ[4] ਦਿਖਾਇਆ ॥
(ਵਾਰ ੧੨, ਭਾਈ ਗੁਰਦਾਸ ਜੀ)

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
(ਸਵਈਏ ਮਹਲੇ ਪੰਜਵੇ ਕੇ)

ਸਤਿਗੁਰੂ ਜੀ ਦਾ ਨਿਰਗੁਣ ਸਰੂਪ ਨਿਰੰਜਨੀ ਜੋਤਿ ਸਦਾ ਸਦਾ ਹੈ, ਦਸ ਪਾਤਸ਼ਾਹੀਆਂ ਜੀ ਦੇ ਪ੍ਰਤੱਖ ਸਰੂਪ ਧਾਰਨ ਤੋਂ ਪਹਿਲਾਂ ਵੀ ਭਗਤਾਂ ਦੇ ਹਿਰਦਿਆਂ ਤੇ ਸਤਿਗੁਰੂ ਜੀ ਦੀ ਬਾਣੀ ਉਤਰਦੀ ਰਹੀ। 'ਤਾਰਾ ਰਾਣੀ' ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ 'ਰਾਤੀ ਜਾਇ ਸੁਣੇ ਗੁਰਬਾਣੀ॥' ਆਦਿ ਜੁਗਾਦਿ ਤੋਂ ਸਭ ਭਗਤਾਂ ਨੇ ਸੰਸਾਰ ਨੂੰ ਸਿੱਖਿਆ ਅਤੇ ਜੀਅ ਦਾਨ ਦਾ ਕੰਮ ਸਤਿਗੁਰੂ ਜੀ ਦੇ ਨਿਰਗੁਣ ਜੋਤਿ ਸਰੂਪ (ਜੋ ਆਦਿ ਕਾਲ ਤੋਂ ਹਰ ਥਾਂ ਵਿਆਪਕ ਹੈ) ਰਹਿ ਕੇ ਕੀਤਾ। ਭਗਤਾਂ ਦੀ ਬਾਣੀ, ਜਿਸਨੂੰ ਪੰਚਮ ਪਾਤਸ਼ਾਹ ਜੀ ਨੇ ਸਨਮਾਨ ਸਹਿਤ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਇਆ, ਆਦਿ ਜੁਗਾਦਿ ਤੋਂ ਸਰਬ ਵਿਆਪਕ ਸਤਿਗੁਰੂ (ਜੋਤਿ ਸਰੂਪ) ਜੀ ਵਲੋਂ ਭਗਤਾਂ ਦੇ ਹਿਰਦਿਆਂ ਤੇ ਉਤਰਦੀ ਰਹੀ। ਧਰੂ ਅਤੇ ਪ੍ਰਹਿਲਾਦ ਆਦਿ ਅਨੇਕ ਭਗਤ ਜਿਨ੍ਹਾਂ ਦੀ ਬਾਣੀ ਨਹੀਂ, ਕੇਵਲ ਨਾਮ ਹੀ ਦਰਜ ਹਨ, ਇਨ੍ਹਾਂ ਦੇ ਹਿਰਦਿਆਂ ਵਿਚ ਵੀ ਗੁਰੂ ਜੋਤਿ ਦੀ ਪਵਿੱਤ੍ਰ ਬਾਣੀ ਉਤਰਦੀ ਰਹੀ। ਇਨ੍ਹਾਂ ਭਗਤਾਂ ਨੂੰ ਭਗਤ ਪਦਵੀ ਪ੍ਰਾਪਤ ਹੋਈ। ਇਵੇਂ ਪ੍ਰਤੱਖ ਹੋ ਜਾਂਦਾ ਹੈ:-

*1. ਸ੍ਰਿਸ਼ਟੀ ਦਾ ਕਰਤਾ, 2. ਹੁਕਮ, 3. ਰਿੜਕਣਾ, 4. ਬੇਮਿਸਾਲ।*

ਸਤਿਗੁਰੂ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥
(ਸੂਹੀ ਮ: ੪-੭੫੯)

ਸਤਿਗੁਰ ਜੀ ਦੇ ਗੁਰੂ ਪਰਮੇਸ਼ਰ ਸਰੂਪ ਵਿਚ ਜਗਤ ਵਿਖੇ ਪ੍ਰਗਟ ਹੋਣ ਦੇ ਹਵਾਲੇ ਪਹਿਲਾਂ ਰਚੇ ਗਏ ਗ੍ਰੰਥਾਂ ਵਿਖੇ ਸ਼ਰਧਾਂਜਲੀ ਦੇ ਰੂਪ ਵਿਚ ਮਿਲਦੇ ਹਨ, ਜਿਨ੍ਹਾਂ ਤੋਂ ਸਤਿਗੁਰੂ ਜੀ ਨਿਰੰਜਨੀ ਸਰੂਪ "ਆਪਿ ਨਰਾਇਣ ਕਲਾਧਾਰਿ ਜਗ ਮਹਿ ਪਰਵਰਿਯਉ ॥ ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥" ਬਾਬਤ ਪ੍ਰਮਾਣ ਮਿਲਦੇ ਹਨ :-

(ੳ) ਧਰਾ ਭਾਰੰ ਦ੍ਰਿਸ਼ਟਵਾ ਕਲੀ ਕ੍ਰਿਤਮ ਮਹਾ ਕ੍ਰਿਤਯ
ਏਵੰ ਵੈ ਧਰਮ ਪ੍ਰਚੁਰਯੰ ਭਵਿਸ਼ਯਤੀ ਜਦਾ ਕਲੌ ॥੩੨॥
ਤਦਾ ਵੇ ਲੋਕ ਰਖਿਅੰ ਮਲੇਛਨਾ ਨਾਸ਼ ਹੇਵਤਾ
ਪਚਸ਼ੇ ਮੇਤੂ ਸ਼ੁਭਦੇਸ਼ੇ ਵੇਦੀ ਵੰਸ ਚ ਨਾਨਕ ॥੩੩॥
ਨਾਨਕਾ ਚ ਚਵਰਾਜ ਰਿਸ਼ੀ ਬ੍ਰਹਿਮ ਗਿਆਨਕੇ ਮਾਨਸਾ
ਭਵਿਸ਼ਅਤੀ ਕਲੌ ਸਕੰਧ ਤਤ੍ਰ ਵ੍ਰਿਤ ਕਲਿਆ ਹਰੇ ॥੩੪॥
..... ...... ...... ...... ..... ........
ਸ੍ਰੀ ਮਾਨ ਸਾਰ ਕੁਲਨਪਦਿ ਸਗਤੀ
ਪੁਨ ਮਲੇਛਾਨਾ ਹਰੇ ਨਸਯਤੀ ਸਕਲੰ ਧਰਮ ਤਤ੍ਰ ਪੋਦੇਸ਼ ॥੩੬॥
ਤੋ ਲੋਪ ਦ੍ਰਿਸ਼ਟੰ ਮਾਗਣੇ ਯੇ ਗ੍ਰਹੀ ਸਯੰਤੀ ਭ੍ਰਮਿਮ
ਰਾਜ ਕਰੰ ਸਾਯਾਤਿ ਤਸੰਯ ਸਿਖਿਆਨ ਸਰਿਤਾ ॥੩੭॥
ਧਰਮੇਣ ਰਾਜਯਾ ਸਿਸਿਚਿੰ ਤੇਸ਼ਾ ਰਾਜਯ
ਤਮਰੇ ਕਾਲੇ ਮਲੇਛਾ ਗੇ ਮੁਖਿ ਨਿਪਾਦ ॥੩੮॥
(ਵੇਦ ਵਿਆਸ ਜੀ, ਭਵਿਸ਼ਯ ਪੁਰਾਣ ਅਧਿਆਇ ੨੯)

ਭਾਵ-ਜਦੋਂ ਸੰਸਾਰ ਵਿਚੋਂ ਸਦਭਾਵਨਾ[1] ਧਰਮ ਤੇ ਪ੍ਰੀਤ ਨਿਗਮ[2] ਦ੍ਰਿਸ਼ਟੀ-ਗੋਚਰ ਖ਼ਤਮ ਹੋ ਜਾਣਗੇ, ਉਸ ਸਮੇਂ ਨਿਆਸਰੇ ਮਜ਼ਲੂਮਾਂ ਦੀ ਰੱਖਿਆ ਦਾ ਬੀੜਾ ਚੁੱਕਣ ਹਿੱਤ ਪੰਜਾਬ ਦੇਸ਼ ਦੇ ਬੇਦੀ ਬੰਸ ਵਿਚ ਸ੍ਰੀ ਗੁਰੂ ਨਾਨਕ ਦੇਵ ਬ੍ਰਹਮ ਗਿਆਨੀ ਰਾਜ-ਜੋਗ ਮਾਨਣ ਵਾਲੇ ਪ੍ਰਗਟ ਹੋਣਗੇ। ਪਾਪੀਆਂ ਮਲੇਛਾਂ ਦਾ ਨਾਸ਼ ਕਰਕੇ ਸੱਚ ਦੇ ਉਪਦੇਸ਼ ਦਾ ਪ੍ਰਚਾਰ ਕਰਨਗੇ। ਰਾਜ-ਜੋਗੀ ਗੁਰੂ ਸਾਹਿਬ ਦੀ ਅਲੌਕਿਕ[3] ਦ੍ਰਿਸ਼ਟੀ ਚਲੂਲੜੇ[4] ਰੰਗ ਵਾਲੀ ਜਿਸ ਉਪਰ ਨਜ਼ਰ ਪਵੇਗੀ, ਉਸ ਦੀ ਜੈ-ਜੈ ਕਾਰ ਹੋਵੇਗੀ। ਗੁਰੂ ਸਾਹਿਬ ਜੀ ਵੱਲੋਂ ਸਾਜੀ ਹੋਈ ਕੌਮ ਦੇ ਮਹਾਂ ਸੂਰਬੀਰ ਦੁਨੀਆਂ ਵਿਚ ਧਰਮ ਸਥਾਪਨ ਕਰਨਗੇ ਅਤੇ ਮਲੇਸ਼ਾਂ ਨੂੰ ਦੰਡ ਦੇਣਗੇ। ਗੁਰੂ ਸਾਹਿਬ ਜੀ ਦੇ ਦਸ ਜਾਮੇ ਧਾਰਨ ਅਤੇ ਦਸਾਂ ਪਾਤਸ਼ਾਹੀਆਂ ਦੇ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਬਾਬਤ ਵੀ ਹਵਾਲਾ ਦਿੱਤਾ ਗਿਆ ਹੈ।

(ਅ) ਹਜ਼ਰਤ ਓਨਸ ਨੇ ਸਤਿਗੁਰੂ ਜੀ ਬਾਬਤ ਸ਼ਰਧਾ ਭੇਟ ਕਰਦਿਆਂ ਲਿਖਿਆ ਹੈ :-

ਕਲਾ ਕਾਲਾ ਰਸੂਲਿਲਾ ਸੈ ਲਿਲਾ ਹੂ ਸਲਾਏ ਵਾ-ਸਲਮ

---

*1. ਨੇਕ ਖ਼ਿਆਲ, 2. ਪਿਆਰ ਨਿਗਮ, 3. ਅਨੋਖੀ, 4. ਬਹੁਤ ਜ਼ਿਆਦਾ ਚਮਕ ਵਾਲਾ।*

ਲੋ ਆਖਰੇ ਤਿਇਜ਼ਮਾਨਾ ਨਾਨਕ ਇੰਨਸ਼ਾ ਅੱਲਾ ।
ਅਲ ਹੁਕਮੇ ਅਲ ਉਮਤੀ ਫਿਤਾਏ ਆਬੇ ਆਈਨ ।
(ਹਦੀਸ ਹਬੀਬੀ)

ਭਾਵ–ਮੈਂ ਸੱਚ ਫੁਰਮਾਉਂਦਾ ਹਾਂ ਅੱਗੋਂ ਆਉਣ ਵਾਲੇ ਜ਼ਮਾਨੇ ਵਿਚ ਖ਼ੁਦਾਵੰਦੇ[1] ਤਾਲਾਅ ਆਪ ਨਾਨਕ ਦੇ ਰੂਪ ਵਿਚ ਆਵੇਗਾ, ਤੁਸੀਂ ਉਮੱਤ[2] ਨੇ ਉਸਨੂੰ ਮੰਨਣਾ ਹੋਵੇਗਾ ।

(ਦ) 'ਵਲੀ ਅਲਹ ਪੀਰ ਨਿਆਮਤ ਉੱਲਾ ਸ਼ਾਹ' ਜਿਸਨੂੰ ਕਸ਼ਮੀਰੀ ਮੁਸਲਮਾਨ ਪੁਜਾ ਹੋਇਆ ਫਕੀਰ ਮੰਨਦੇ ਹਨ, ਉਸ ਨੇ ਵੀ ਗੁਰੂ ਜੀ ਦੇ ਆਗਮਨ ਸਬੰਧੀ ਸ਼ਰਧਾ ਪ੍ਰਗਟ ਕਰਦਿਆਂ ਲਿਖਿਆ ਹੈ :-

ਬੂਦ ਨਾਨਕ ਆਰਫੇ ਮਰਦੇ ਖ਼ੁਦਾ, ਰਾਜ ਹਾਏ ਮਾਰਫਤ ਜੁ ਰਾਹ ਕੁਸ਼ਾ ।
ਲੇਕਿਨ ਈ ਮਰਦੇ ਖ਼ੁਦਾ ਅਹਿਲੇ ਸ਼ਫ਼ਾ, ਕਿਰਦ ਕੌਮੇ ਕਿ ਜ਼ਬ ਹਾਏ ਜਾਰਹਾ ।

ਭਾਵ:- ਖ਼ੁਦਾ ਨਾਨਕ ਆਵੇਗਾ, ਆਖਿਰ ਜ਼ਮਾਨੇ ਵਿਚ, ਜਿਹੜਾ ਕੁਦਰਤ ਦੇ ਗੁਝੇ ਭੇਦ ਖੋਲ੍ਹੇਗਾ, ਜਿਹੜੇ ਭੇਦ ਪਹਿਲਾਂ ਆਏ ਪੈਗੰਬਰਾਂ ਨੇ ਨਹੀਂ ਖੋਲ੍ਹੇ ਹੋਣਗੇ । ਉਹ ਮਰਦ ਖ਼ੁਦਾ ਲੋਕਾਂ ਦੇ ਦਰਦ ਦੀ ਦਵਾ ਬਣ ਕੇ ਆਵੇਗਾ ਤੇ ਗੁਰੂ ਨਾਨਕ ਜੀ ਇਕ ਕੌਮ ਪੈਦਾ ਕਰਨਗੇ, ਜਿਹੜੀ ਜ਼ੁਲਮ ਦਾ ਨਾਸ਼ ਕਰੇਗੀ ।
(ਪੇਸ਼ੀਨਗੋਈਆਂ ਪੀਰ ਹਜ਼ਰਤ ਵਲੀ ਨਿਆਮਤ ਉਲਾ ਸ਼ਾਹ ਕਸ਼ਮੀਰੀ–ਪੰਨਾ ੨੫–੮੪)

(ਸ) ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :-

ਪਹਿਲਾਂ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲ ਕਮਾਈ ॥
ਰੇਤੁ ਅਕੁ ਅਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ ॥
ਭਾਰੀ ਕਰੀ ਤਪਸਿਆ ਵੱਡੇ ਭਾਗੁ ਹਰਿ ਸਿਉ ਬਣਿ ਆਈ ॥
ਬਾਬਾ ਪੈਧਾ ਸਚਖੰਡ ਨਉ ਨਿਧਿ ਨਾਮ ਗਰੀਬੀ ਪਾਈ ॥
ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ ॥
ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ ॥
ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤਿ ਚਲਾਈ ॥
ਚੜਿਆ ਸੋਧਣਿ ਧਰਤਿ ਲੁਕਾਈ ॥
(ਭਾਈ ਗੁਰਦਾਸ ਜੀ, ਵਾਰ–੧)

ਸੁ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਅਰਸ਼ੀ ਨਿਰੰਜਨੀ[3] ਜੋਤਿ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ ਪ੍ਰਗਟੀ । ਦਸ ਸਰੂਪ ਧਾਰਨ ਕੀਤੇ । ਅੱਗੋਂ ਵਾਸਤੇ ਦਸਾਂ ਪਾਤਸ਼ਾਹੀਆਂ ਜੀ ਦੀ ਜਾਗਦੀ ਜੋਤਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ–ਗੱਦੀ ਸੌਂਪੀ ਅਤੇ ਖ਼ਾਲਸਾ ਪੰਥ ਸਾਜ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਜਗਿਆਸੂਆਂ ਨੂੰ ਗੁਰੂ ਦੀਖਿਆ ਦ੍ਰਿੜ੍ਹ ਕਰਵਾਉਣ (ਖੰਡੇ ਬਾਟੇ ਦਾ ਅੰਮ੍ਰਿਤ ਸੰਚਾਰ) ਦਾ ਅਧਿਕਾਰ ਵੀ ਬਖਸ਼ਿਸ਼ ਕੀਤਾ ।

ਪਹਿਲੇ ਯੁਗਾਂ ਵਿਚ ਹੋਏ ਅਵਤਾਰਾਂ ਨੂੰ ਇਸ ਸੰਸਾਰ ਵਿਚ ਆ ਕੇ ਗੁਰੂ ਧਾਰਨ ਕਰਨੇ ਪਏ ਪਰ ਗੁਰੂ ਸਾਹਿਬ ਫੁਰਮਾਉਂਦੇ ਹਨ "ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥" ਗੁਰੂ ਪਰਮੇਸ਼ਰ ਦੀ ਪੱਦਵੀ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਵੱਲੋਂ ਪ੍ਰਾਪਤ ਹੋਈ । ਬਾਕੀ ਪਹਿਲਾਂ ਹੋ ਚੁੱਕੇ

*1. ਪ੍ਰਮਾਤਮਾ, 2. ਲੁਕਾਈ, 3. ਮਾਇਆ ਦੇ ਪ੍ਰਭਾਵ ਤੋਂ ਰਹਿਤ।*

ਸਿਖਿਆ ਦਾਤੇ, ਜਿਨ੍ਹਾਂ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ–ਗੁਰਮੁਖ, ਸੰਤ, ਹਰਿਜਨ, ਭਗਤ, ਸਾਧੂ ਆਦਿ ਨਾਵਾਂ ਨਾਲ ਵਰਣਨ ਕੀਤੇ ਗਏ ਹਨ । ਅਜਿਹੇ ਗੁਰਮੁਖ, ਗੁਰੂ ਜੀ ਦੇ ਸਮੇਂ ਵੀ, ਜਿਨ੍ਹਾਂ ਨੂੰ ਗੁਰੂ ਜੀ ਨੇ ਸਤਿਕਾਰ ਨਾਲ ਮੰਜੀਆਂ ਪੀੜ੍ਹੇ ਆਦਿ ਬਖ਼ਸ਼ੇ, ਗੁਰੂ ਸਾਹਿਬ ਜੀ ਦੀ ਦੀਖਿਆ ਦ੍ਰਿੜ੍ਹ ਕਰਵਾਉਂਦੇ ਰਹੇ ਹਨ । ਹੋਰ ਅਵਤਾਰਾਂ ਸਮੇਂ 'ਇੱਕ ਵੇਖਣ' ਅਤੇ 'ਪੂਰਨ ਗਰੀਬੀ' ਧਾਰਨ ਦੀ ਥਾਂ ਆਪਣਾ–ਆਪਣਾ ਨਾਮ ਜਪਵਾਉਣ ਦੀ ਪਰਪਾਟੀ ਚਾਲੂ ਰਹੀ । ਕੇਵਲ ਦਸ ਪਾਤਸ਼ਾਹੀਆਂ ਨੇ ਪੂਰਨ ਆਗਿਆਕਾਰ ਸੇਵਕ ਦੀ ਰਹਿਣੀ–ਬਹਿਣੀ ਪ੍ਰਗਟ ਕੀਤੀ :–

ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥
ਤੇਰੇ ਲਾਲੇ ਕਿਆ ਚਤੁਰਾਈ ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥
(ਮਾਰੂ ਮ: ੧–੯੯੧)

ਮੈ ਹਉ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਇਓ ਜਗਤ ਤਮਾਸਾ ॥
ਜੋ ਹਮ ਕੋ ਪਰਮੇਸਰ ਉਚਰਿ ਹੈਂ ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈਂ ॥
(ਬਚਿਤ੍ਰ–ਨਾਟਕ)

ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥
(ਮਾਰੂ ਮ: ੫–੧੦੦੦)

ਹੁਕਮ ਮੰਨਣਾ ਸਭ ਤੋਂ ਔਖੀ ਕਾਰ ਹੈ। ਅਜਿਹੀ ਅਵੱਸਥਾ ਵਿਚ ਆਪਣੀ ਹਉਮੈਂ ਵਾਲਾ ਕੋਈ ਪ੍ਰੋਗਰਾਮ ਨਹੀਂ ਰਹਿ ਸਕਦਾ । ਸ੍ਵੈ–ਕੇਂਦਰਤ (ਅਹੰਭਾਵ ਵਾਲੇ) ਜਪੀ, ਤਪੀ ਸੰਨਿਆਸੀਆਂ ਅਤੇ ਹੋਰ ਸਿੱਧਾਂ ਵਾਂਙੂ ਵਰ ਸਰਾਪ ਵਾਲੀ ਮਰਜ਼ੀ ਨਹੀਂ ਚਲਦੀ । ਰਾਗ[1] ਦ੍ਵੈਖ[2] ਦੀ ਕੋਈ ਥਾਂ ਨਹੀਂ ਰਹਿੰਦੀ । ਇਸ ਅਵੱਸਥਾ ਸਮੇਂ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹਿ ਸੁਮਤਿ ਸਾਧੂ ਤੇ ਪਾਈ ॥" ਹਰ ਸਮੇਂ ਦਾਸਾ ਭਾਵ ਵਿਚ ਰਹਿ ਕੇ ਹੁਕਮ ਰਜ਼ਾ ਵਿਚ ਆਪ ਸਤਿਗੁਰੂ ਜੀ ਨੇ ਚੱਲ ਕੇ ਗੁਰਸਿਖਾਂ ਨੂੰ ਗੁਰਮਤਿ ਮਾਰਗ ਦ੍ਰਿੜ੍ਹ ਕਰਵਾਇਆ । ਕਲਗੀਧਰ ਪਾਤਸ਼ਾਹ ਜੀ ਦੇ ਪਵਿੱਤ੍ਰ ਵਚਨ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚ ਦਰਜ ਹਨ, ਜਿਨ੍ਹਾਂ ਵਿਚ ਉਹਨਾਂ ਆਪਣੇ ਸਰੂਪ ਬਾਬਤ ਸਪੱਸ਼ਟ ਕੀਤੇ ਹੈ :–

ਤੀਨ ਰੂਪ ਹੈ ਮੋਹ ਕੇ ਸੁਨੋ ਨੰਦ ਚਿਤ ਲਾਇ ॥
ਨਿਰਗੁਣ ਸਰਗੁਣ ਗੁਰਸ਼ਬਦ ਕਹੋ ਤੋਹਿ ਸਮਝਾਇ ॥

ਪਹਿਲਾ–ਨਿਰਗੁਣ ਸਰੂਪ ਨਿਰੰਜਨੀ ਜੋਤਿ ਹੈ ਜੋ ਤਿੰਨਾਂ ਗੁਣਾਂ ਤੋਂ ਪਰੇ ਹੈ ।
ਦੂਜਾ–ਸਰਗੁਣ ਸਰੂਪ–ਦਸ ਪਾਤਸ਼ਾਹੀਆਂ ਜੀ ।
ਤੀਜਾ–ਗੁਰ ਸ਼ਬਦ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।

---

*1. ਪ੍ਰੇਮ, 2. ਈਰਖਾ (ਦ੍ਵੈਤਭਾਵ)।*

ਇਹ ਤਿੰਨ ਸਰੂਪ ਆਪੋ ਵਿਚ ਓਤਪੋਤ ਹਨ । ਸਤਿਗੁਰੂ ਜੀ ਗੋਬਿੰਦ ਰੂਪ ਹਨ "ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥" ਭੱਟਾਂ ਨੇ ਸਤਿਗੁਰੂ ਜੀ ਦੇ ਪਵਿਤ੍ਰ ਚਰਨ ਪਰਸਦਿਆਂ ਆਖਿਆ :-

ਅਮਿਅ[1] ਦ੍ਰਿਸਟਿ ਸੁਭ ਕਰੈ ਹਰੈ ਅਘ[2] ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥
ਗੁਰੁ ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥
ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥

(ਸਵਈਏ ਮਹਲੇ ਦੂਜੇ ਕੇ)

ਧੰਨ ਧੰਨ ਸਤਿ ਪੁਰਖ ਸਤਿਗੁਰੂ ਹਮਾਰਾ ਜਿਤ ਮਿਲਿਐ ਹਮ ਕਉ ਸਾਂਤਿ ਆਈ ॥
ਧੰਨ ਧੰਨ ਸਤਿ ਪੁਰਖ ਸਤਿਗੁਰੂ ਹਮਾਰਾ ਜਿਤ ਮਿਲਿਐ ਹਮ ਹਰਿ ਭਗਤ ਪਾਈ ॥
ਧੰਨ ਧੰਨ ਹਰਿ ਭਗਤ ਸਤਿਗੁਰੂ ਹਮਾਰਾ ਜਿਸਕੀ ਸੇਵਾ ਤੇ ਹਮ ਹਰਿ ਨਾਮ ਲਿਵਲਾਈ ॥
ਧੰਨ ਧੰਨ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨ ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥
ਧੰਨ ਧੰਨ ਸਤਿਗੁਰੂ ਮਿਤ੍ਰ ਹਮਾਰਾ ਜਿਨ ਹਰਿ ਨਾਮ ਸਿਉ ਹਮਾਰੀ ਪ੍ਰੀਤ ਬਣਾਈ ॥

(ਗਉੜੀ ਮਹਲਾ ੩)

ਸਤਿਗੁਰੂ ਜੀ ਧੰਨ ਹਨ ਜਿਨ੍ਹਾਂ ਦੀ ਬਖ਼ਸ਼ਿਸ਼ ਦੁਆਰਾ ਮਧਕਾਲ (੧੪੬੯ ਤੋਂ ੧੯੫੦ ਤੱਕ) ਸਮੇਂ 'ੴ' ਧੁਨੀ ਰੂਪੀ ਅਨਹਦ ਸ਼ਬਦ ਗੂੰਜਿਆ ਅਤੇ ਅੱਗੋ ਗੂੰਜ ਰਿਹਾ ਹੈ, ਗੂੰਜਦਾ ਰਹੇਗਾ । ਜਿਸ ਨੇ ਸਾਰੇ ਬ੍ਰਹਿਮੰਡ ਨੂੰ ਨੂਰਾਨੀ ਨੂਰ ਨਾਲ ਰੁਸ਼ਨਾ ਦਿੱਤਾ । ਇਤਿਹਾਸ ਨੇ ਰੁਖ ਪਲਟਿਆ; ਦੁਨੀਆਂ ਅੰਦਰ ਨਵੀਂ ਰੂਹ ਉਗਮ ਪਈ, ਵਿਸ਼ਵ ਸਭਿਅਤਾ[3] ਵਿਚ ਨਵਾਂ ਇਨਕਲਾਬ ਆਇਆ । ਭਾਈ ਗੁਰਦਾਸ ਜੀ ਦੇ ਫ਼ੁਰਮਾਨ ਅਨੁਸਾਰ 'ਮਾਰਿਆ ਸਿੱਕਾ ਜਗਤਿ ਵਿਚ ਨਾਨਕ ਨਿਰਮਲ ਪੰਥ ਚਲਾਇਆ॥' ਇਹੋ ਨਿਰਮਲ ਪੰਥ ਦਸ ਪਾਤਸ਼ਾਹੀਆਂ ਜੀ ਦੇ ਸਮੇਂ ਵਧਦਾ ਫੁਲਦਾ ਗੁਰੂ ਗੋਬਿੰਦ ਸਿੰਘ ਜੀ ਦੀ ਮਿਹਰ ਨਾਲ ਖ਼ਾਲਸਾ ਪੰਥ ਦਾ ਰੂਪ ਧਾਰਨ ਕਰ ਗਿਆ । ੧੬੯੯ ਦੀ ਪਵਿੱਤ੍ਰ ਵਿਸਾਖੀ ਦਿਵਸ ਤੇ ਸੰਭ ਭਰਮ ਭੇਖ, ਜਾਤ-ਪਾਤ, ਊਚ-ਨੀਚ ਤੋਂ ਉੱਪਰ ਚੁੱਕ ਕੇ, ਅਗਿਆਨ ਤੇ ਕੂੜ ਦੀ ਘੋਰ ਨਿੰਦਰਾ ਵਿੱਚ ਸੁੱਤੀ, ਖੇਰੂੰ ਖੇਰੂ ਹੋਈ ਕੌਮ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਅਤੇ ਫਿਰ ਪੰਜਾਂ ਪਾਸੋਂ ਆਪ ਅੰਮ੍ਰਿਤ ਛਕ ਕੇ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥" ਦੀ ਅਜ਼ਮਤ ਕਰ ਵਿਖਾਈ । "ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ" ਅਨੁਸਾਰ ਅਕਾਲ ਪੁਰਖ ਦੀ ਫ਼ੌਜ ਖ਼ਾਲਸੇ ਨੇ ਜ਼ੁਲਮੀ ਰਾਜਿਆਂ, ਪ੍ਰਭਤਾ[5] ਦੇ ਮਦ ਵਿਚ ਮਤਿਆਂ ਨਵਾਬਾਂ, ਮੁਤਅਸਬੀ[6] ਕਾਜ਼ੀਆਂ, ਜਾਤਿ-ਅਭਿਮਾਨੀਆਂ, ਫੋਕਟ ਕਰਮ-ਕਾਂਡੀ ਤੇ ਪਖੰਡੀ ਧਾਰਮਿਕ ਆਗੂਆਂ ਨਾਲ ਲੋਹਾ ਲਿਆ । ਸੱਚਾਈ,

---

*1. ਆਬੇ ਹਯਾਤ (ਅੰਮ੍ਰਿਤ), 2. ਪਾਪ, 3. ਸੰਸਾਰ ਦੀ ਰਹਿਣੀ ਬਹਿਣੀ, 4. ਵਡਿਆਈ (ਕਰਾਮਾਤ), 5. ਮਾਣ ਵਡਿਆਈ, 6. ਧਾਰਮਿਕ ਈਰਖਾ।*

ਇਮਾਨਦਾਰੀ, ਨਿਰਪੱਖਤਾ[1], ਨਿਰਵੈਰਤਾ, ਸਮਦ੍ਰਿਸ਼ਤਾ[2], ਨਿਸ਼ਕਪਟਤਾ[3], ਸਾਂਝੀਵਾਲਤਾ ਨਾਲ ਨਰੋਆ ਸਮਾਜ ਸਿਰਜਣਾ ਆਰੰਭ ਹੋ ਗਿਆ।

ਧੰਨ ਹਨ ਗੁਰੂ ਸਾਹਿਬ ਜੀ, ਜਿਨ੍ਹਾਂ ਦੀ ਮਿਹਰ ਬਖ਼ਸ਼ਿਸ਼ ਦੁਆਰਾ ਹਜ਼ਾਰਾ ਸਿੰਘ ਸਿੰਘਣੀਆਂ, ਦੀਵਾਲੀ, ਵੈਸਾਖੀ ਦੇ ਪਵਿੱਤ੍ਰ ਪੁਰਬਾਂ ਸਮੇਂ 'ਗੁਰਮਤਾ' ਸੋਧ ਕੇ ਹੱਥਾਂ ਵਿਚ ਕੇਸਰੀ ਨਿਸ਼ਾਨ ਸਾਹਿਬ ਫੜ ਕੇ ਜਮਰੌਦ ਤਕ ਜੂਝਦੇ ਰਹੇ। ਹਜ਼ਾਰਾਂ ਸਿੰਘ ਛੋਟੇ, ਵੱਡੇ ਘਲੂਘਾਰਿਆਂ ਅਤੇ ਹੋਰ ਸਮਿਆਂ ਤੇ ਸ਼ਹਾਦਤਾਂ ਪ੍ਰਾਪਤ ਕਰਕੇ ਜਨਮ ਸਫਲ ਕਰਦੇ ਰਹੇ। ਅਨੇਕਾਂ ਵਰਦਾਨ ਖ਼ਾਲਸੇ ਨੂੰ ਕਲਗੀਧਰ ਜੀ ਨੇ ਬਖ਼ਸ਼ੇ :

(1) ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ ॥
ਪ੍ਰਭ ਮਹਿ, ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ,

(2) ਹੌ ਖ਼ਾਲਸੇ ਕੋ ਖ਼ਾਲਸਾ ਮੇਰੋ ॥
ਓਤ ਪੋਤ ਸਾਗਰ ਬੂੰਦੇਰੋ ॥

(ਸਰਬਲੋਹ ਗ੍ਰੰਥ)

ਉਹੀ ਨਿਰੰਜਨੀ ਜੋਤਿ ਗੁਰੂ ਗ੍ਰੰਥ ਸਾਹਿਬ ਜੀ ਅਤੇ ਸੰਤ ਖ਼ਾਲਸਾ ਅੰਦਰ ਇਕਮਿਕ (ਓਤਪੋਤ) ਹੋ ਕੇ ਵਰਤੀ। ਸੰਗਤਿ, ਪੰਗਤਿ ਦੀ ਸਾਂਝ ਖ਼ਾਲਸੇ ਦੇ ਮੁਢਲੇ ਨਿਯਮ ਹਨ। "ਪੂਰਨ ਜੋਤਿ ਜਗੈ ਘਟਿ ਮੈ ਤਬ ਖ਼ਾਲਸ, ਤਾਹਿ ਨਖ਼ਾਲਸ ਜਾਨੈਂ ॥" ਸੁ ਗੁਰਮੁਖ ਪਿਆਰਿਓ ਉਹਨਾਂ ਮਰਜੀਵੜਿਆਂ[4] ਤੋਂ ਅਸੀਸਾਂ ਪ੍ਰਾਪਤ ਕਰਕੇ, ਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਨਾਲ ਅੰਮ੍ਰਿਤ ਛਕ ਕੇ, ਪੰਥ ਸੇਵਾ ਲਈ ਆਪਾ ਘੋਲ ਘੁਮਾ ਸਕਣ ਦੀ ਦਾਤ ਪ੍ਰਾਪਤ ਕਰੀਏ।

## ਸਤਿਨਾਮੁ ॥
## ਵਾਹਿਗੁਰੂ ॥

-0-

*1. ਬਿਨਾਂ ਪੱਖਪਾਤ ਤੋਂ, 2. ਸਭ ਨੂੰ ਇਕੋ ਜਿਹਾ ਸਮਝਣਾ, 3. ਛਲਕਪਟ ਤੋਂ ਬਿਨਾਂ, 4. ਦੇਹ ਦਾ ਅਭਿਮਾਨ ਤਿਆਗ ਕੇ (ਕੁਰਬਾਨੀ ਦੇ ਕੇ) ਆਤਮਿਕ ਜੀਵਨ ਪ੍ਰਾਪਤ ਕਰਨ ਵਾਲਾ।*

# ਕਾਂਡ-4

# ਮਨੁੱਖਾ ਜਨਮ

ਭਈ ਪਰਾਪਤਿ ਮਾਨੁਖ ਦੇਹੁਰੀਆ[1] ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ[2] ॥

(ਆਸਾ ਮ: ੫-੩੭੮)

ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ[3] ॥

(ਗਉੜੀ ਗੁਆਰੇਰੀ ਮ: ੫-੧੭੬)

ਨਿਰੰਕਾਰ ਅਕਾਲ ਪੁਰਖ ਜੀ ਨੇ ਜਗਤ ਰਚਨਾ 'ਓਅੰਕਾਰ ਕੀਆ ਉਤਪਤ' ਦੇ ਮਹਾਂਵਾਕ ਅਨੁਸਾਰ ਕੀਤੀ। ਭਾਈ ਗੁਰਦਾਸ ਸਾਹਿਬ ਜੀ ਵਾਰਾਂ ਵਿਚ ਜਗਤ ਰਚਨਾ ਬਾਬਤ ਫੁਰਮਾਉਂਦੇ ਹਨ ਕਿ ਓਅੰਕਾਰ ਜੀ ਨੇ ਅਕਾਰਿ ਧਾਰ ਕੇ, ਹਵਾ, ਪਾਣੀ, ਅੱਗ, ਅਕਾਸ਼, ਧਰਤੀ, ਚੰਦ ਸੂਰਜ, ਚਾਰ ਖਾਣੀਆਂ, ਚਾਰ ਬਾਣੀਆਂ ਅਤੇ ਚੌਰਾਸੀ ਲੱਖ ਜੂਨਿ ਸਾਜੀ। ਇਕੱਲੀ ਇਕੱਲੀ ਜੂਨ ਵਿਚ ਅਣਗਣਿਤ ਜੀਅ ਜੰਤ ਰਚੇ। ਇਨ੍ਹਾਂ ਸਭ ਜੂਨਾਂ ਵਿਚੋਂ ਸ਼੍ਰੋਮਣੀ ਮਾਣਸ ਜਨਮ ਹੈ। ਪਰ ਇਹ ਸਫਲ ਤਾਂ ਹੀ ਹੈ ਜੇਕਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਪ੍ਰਾਪਤ ਕਰ ਕੇ, ਅੰਮ੍ਰਿਤ ਛਕ ਕੇ, ਸਾਧ ਸੰਗਤ ਵਿਖੇ ਸ਼ਬਦ ਸੁਰਤ ਜੋੜ ਕੇ, ਪ੍ਰੇਮਾ-ਭਗਤੀ ਕਰੇ ਅਤੇ ਗੁਰੂ ਜੀ ਦੇ ਉਪਦੇਸ਼ ਨੂੰ ਕਮਾਵੇ। ਗੁਰੂ ਸਾਹਿਬ ਜੀ ਸਦਾ ਦਿਆਲੂ ਹਨ, ਪਰਉਪਕਾਰੀ ਹਨ। ਇਨਸਾਨ ਨੂੰ ਸਾਰੀ ਰਚਨਾ ਵਿਚੋਂ ਸਰਬੋਤਮ ਜੀਵ ਆਖਿਆ ਹੈ। ਆਤਮਾ ਤੇ ਸਰੀਰ ਦੇ ਸੰਜੋਗ ਨਾਲ ਮਨੁੱਖ ਦੀ ਸਾਜਨਾ ਵਾਹਿਗੁਰੂ ਜੀ ਨੇ ਆਪ ਹੀ ਕੀਤੀ।

ਮਨੁੱਖੀ ਸਰੀਰ ਬਾਬਤ ਭਗਤ ਰਵਿਦਾਸ ਜੀ ਫਰਮਾਉਂਦੇ ਹਨ, "ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰ ਪੰਖੀ[4] ਬਸੈ ਬਿਚਾਰਾ ॥" ਭਾਈ ਗੁਰਦਾਸ ਜੀ ਅਕਾਲ ਪੁਰਖ ਜੀ ਵਲੋਂ ਜਗਤ ਉਤਪਤੀ ਬਾਬਤ ਲਿਖਦੇ ਹਨ :-

ਪ੍ਰਿਥਮੈ ਸਾਸ ਨ ਮਾਸ ਅੰਧ ਧੁੰਧ ਕਛੂ ਖਬਰ ਨ ਪਾਈ ॥......
ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ ॥
ਪੰਚਮਿ ਵਿਚਿ ਆਕਾਸ਼ ਕਰਿ ਕਰਤੀ ਛਟਮੁ ਅਦ੍ਰਿਸ਼ਟੁ[5] ਸਮਾਈ ॥
ਪੰਚ ਤਤ ਪੰਚੀਸਿ ਗੁਨਿ ਸਤ੍ਰੂ ਮਿਤ੍ਰ ਮਿਲ ਦੇਹਿ ਬਣਾਈ ॥
ਚਉਰਾਸੀ ਲਖ ਜੋਨਿ ਉਪਾਈ ॥੨॥

(ਵਾਰ ਪਹਿਲੀ, ਭਾਈ ਗੁਰਦਾਸ ਜੀ)

1. ਸਰੀਰ. 2. ਵੇਲਾ, ਸਮਾਂ. 3. ਮਨੁੱਖੀ ਜੂਨ ਪ੍ਰਾਪਤ ਹੋਈ. 4. ਆਤਮਾ. 5. ਸਰੀਰਕ ਅੱਖਾਂ ਨਾਲ ਨਾ ਵੇਖਿਆ ਜਾਣ ਵਾਲਾ।

ਜਗਤ ਰਚਣ ਤੋਂ ਪਹਿਲਾਂ ਵਾਹਿਗੁਰੂ ਜੀ ਆਪਣੇ ਆਪ ਵਿਚ ਹੀ ਲੀਨ ਸਨ । ਉਸ ਵੇਲੇ ਦੂਜਾ ਕੋਈ ਨਹੀਂ ਸੀ । ਉਸ ਅਵਸਥਾ ਬਾਰੇ ਕੋਈ ਕੁਝ ਵੀ ਵਰਣਨ ਨਹੀਂ ਕਰ ਸਕਦਾ । ਫਿਰ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਜਗਤ ਹੋਂਦ ਵਿਚ ਆਇਆ । ਮਾਤਾ ਦੇ ਲਹੂ ਅਤੇ ਪਿਤਾ ਦੇ ਧਾਤੂ ਦੇ ਸੁਮੇਲ ਨਾਲ ਇਹ ਸਰੀਰ ਬਣ ਕੇ ਹੋਂਦ ਵਿਚ ਆਇਆ । ਪੰਜ ਤੱਤ (ਹਵਾ, ਪਾਣੀ, ਅੱਗ, ਧਰਤੀ, ਆਕਾਸ਼) ਮਿਲਾ ਕੇ ਛੇਵਾਂ ਆਪ ਕਰਤਾ ਆਪ ਗੁਪਤ ਰੂਪ ਹੋ ਕੇ ਵਿਚ ਬੈਠ ਗਿਆ ਤਾਂ ਜੋ ਇਹ ਜੜ੍ਹ ਰੂਪ ਸਰੀਰ ਨੂੰ ਚੇਤੰਨ-ਸੱਤਾ[1] ਪ੍ਰਾਪਤ ਹੋਵੇ । ਪੰਜ ਤੱਤ ਤੇ ਪੰਜੀ ਪਰਕ੍ਰਿਤੀਆਂ ਜਿਹੜੀਆਂ ਆਪੋ ਵਿਚ ਸ਼ਤਰੂ ਸੁਭਾਅ ਰੱਖਦੀਆਂ ਹਨ, ਅਕਾਲ ਪੁਰਖ ਜੀ ਨੇ ਇਕੱਠੀਆਂ ਕਰ ਦਿੱਤੀਆਂ-ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਚਾਰ ਬਾਣੀਆਂ (ਪਰਾ, ਪਸੰਤੀ, ਮਧਮਾ, ਬੈਖਰੀ) ਇਨ੍ਹਾਂ ਦਾ ਚਲਾਉ ਕਰਕੇ ਆਵਾਗਵਣ ਦਾ ਖੇਲ ਰਚ ਦਿੱਤਾ । ਇਵੇਂ ਜਗਤ ਖੇਡ ਰਚੀ ਗਈ ।

ਐ ਇਨਸਾਨ ! ਵੇਖ, ਅੰਤਰਜਾਮੀ ਜੀ ਨੇ ਤੇਰੇ ਉਪਰ ਮਹਾਨ ਉਪਕਾਰ ਕੀਤੇ ਹਨ । ਇਸ ਸਾਰੀ ਰਚਨਾ ਵਿਚੋਂ ਤੈਨੂੰ ਸਰਬੋਤਮ ਰਚਿਆ ਹੈ, ਬਾਕੀ ਰਚਨਾ ਦਾ ਤੈਨੂੰ ਸਿਰਤਾਜ ਥਾਪ ਦਿੱਤਾ :-

ਅਵਰ ਜੋਨਿ ਤੇਰੀ ਪਨਿਹਾਰੀ[2] ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

ਇਸ ਤੋਂ ਬਿਨਾਂ ਬੇਅੰਤ ਉਪਕਾਰ ਵਾਹਿਗੁਰੂ ਜੀ ਦੇ ਹਨ, ਜਿਨ੍ਹਾਂ ਨੂੰ ਗਿਣਨਾ ਅਸੰਭਵ ਹੈ । ਬਿਨਾਂ ਮੁੱਲ ਲਿਆਂ ਵਡਮੁੱਲੀਆਂ ਦਾਤਾਂ ਬਖ਼ਸ਼ੀਆਂ, ਜਿਨ੍ਹਾਂ ਦੀ ਕੀਮਤ ਮਨੁੱਖ ਕਦੀ ਵੀ ਨਹੀਂ ਦੇ ਸਕਦਾ । ਪਰ ਮਨੁੱਖ ਐਡੀਆਂ ਦਾਤਾਂ ਪ੍ਰਾਪਤ ਕਰਕੇ ਅਕ੍ਰਿਤਘਣ[3] ਬਣ ਬੈਠਾ ਹੈ । ਗੁਰੂ ਅਰਜਨ ਦੇਵ ਜੀ ਦਾ ਫਰਮਾਨ ਹੈ :-

ਰੰਚਕ ਰੇਤ ਖੇਤ ਤਨਿ ਨਿਰਮਤਿ[5] ਦੁਰਲਭ ਦੇਹ ਸਵਾਰਿ ਧਰੀ ॥

(ਸਵਈਏ ਸ੍ਰੀ ਮੁਖਵਾਕ ਮ: ੫)

ਮਾਤਾ ਦੇ ਗਰਭ ਸਮੇਂ ਜੀਵ ਦੀ ਰਖਿਆ ਵੀ ਵਾਹਿਗੁਰੂ ਜੀ ਹੀ ਕਰਦੇ ਹਨ । ਗਰਭ ਅਗਨ ਵਿਚ ਸੁੰਦਰ ਦੇਹ ਨੂੰ ਸੇਕ ਤੱਕ ਵੀ ਨਾ ਲੱਗਣ ਦਿੱਤਾ । ਜੀਵ ਨੂੰ ਹਰ ਤਰ੍ਹਾਂ ਦੀ ਖੁਰਾਕ ਪੁਜਾਈ । ਮਲਮੂਤ੍ਰ ਦੀ ਦੁਰਗੰਧ ਦਾ ਪ੍ਰਭਾਵ ਵੀ ਇਸ ਸਰੀਰ ਤੇ ਨਹੀਂ ਹੋਣ ਦਿੱਤਾ :-

ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥

ਸਰੀਰ ਨੂੰ ਸਾਰੇ ਅੰਗ ਲਾ ਦਿੱਤੇ, ਗਿਆਨ ਇੰਦ੍ਰੀਆਂ ਲਾ ਦਿੱਤੀਆਂ ਜਿਨ੍ਹਾਂ ਸਦਕੇ ਸੰਸਾਰਕ ਪਦਾਰਥਾਂ ਦੇ ਰਸਾਂ ਕਸਾਂ ਅਤੇ ਦੁਨਿਆਵੀ ਪਰਵਾਰਕ, ਭਾਈਚਾਰਕ ਅਤੇ ਹੋਰ ਹਰ ਪ੍ਰਕਾਰ ਦਾ ਗਿਆਨ ਪ੍ਰਾਪਤ ਹੋਇਆ । ਅੱਖਾਂ ਦੀ ਬਣਤਰ ਦਾਤੇ ਨੇ ਅਜਿਹੀ ਬਣਾਈ ਕਿ ਰੋਮ ਅਜਿਹੀ ਵਿਉਂਤ ਨਾਲ ਲਾਏ ਤਾਂ ਜੋ ਅੱਖਾਂ ਘੱਟੇ ਮਿੱਟੀ ਤੋਂ ਸੁਰੱਖਿਅਤ ਰਹਿਣ । ਜੇ ਭਰਵੱਟੇ ਅਤੇ ਅੱਖਾਂ ਤੇ ਰੋਮ ਨਾ ਹੁੰਦੇ ਤਾਂ ਚਿਹਰਾ ਕਰੂਪ[7] ਜਿਹਾ ਜਾਪਣਾ ਸੀ । ਕੇਸ, ਦਾਹੜਾ ਬਖ਼ਸ਼ ਕੇ ਹੋਰ ਵੀ ਚਿਹਰੇ ਦੀ ਸੁੰਦਰਤਾ ਵਧਾਈ । ਨੱਕ, ਕੰਨਾਂ ਵਿਚ ਰੋਮ ਪੈਦਾ ਕੀਤੇ ਤਾਂ ਜੋ ਮਿੱਟੀ ਘੱਟੇ ਤੋਂ ਸੁਰੱਖਿਅਤ ਰਹਿ ਸਕਣ।

ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ 'ਇਸੁ ਪਾਨੀ ਤੇ ਜਿਨਿ ਤੂੰ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ॥' ਸਰੀਰ ਰਚ ਕੇ ਬਾਲ ਅਵਸਥਾ ਵਿਚ ਦੁੱਧ ਦਾ ਪ੍ਰਬੰਧ ਕੀਤਾ, ਜੁਆਨੀ ਸਮੇਂ ਹਰ ਪ੍ਰਕਾਰ

---

*1. ਜੀਵਾਤਮਾ ਦੀ ਸ਼ਕਤੀ, 2. ਪਾਣੀ ਢੋਣ ਵਾਲੀ (ਸੇਵਾ), 3. ਕੀਤੀ ਨੂੰ ਨਾ ਜਾਨਣ ਵਾਲਾ, 4. ਥੋੜ੍ਹਾ ਜਿਨਾ, 5. ਬਣਾਇਆ, 6. ਬਿਲਕੁਲ ਬਚਿਆ ਰਹਿਣਾ, 7. ਬਦਸ਼ਕਲ।*

ਦੇ ਭੋਜਨ ਦਿੱਤੇ, ਬਿਰਧ ਅਵਸਥਾ ਸਮੇਂ ਪੁੱਤ੍ਰ ਇਸਤ੍ਰੀ ਤੇ ਹੋਰ ਰਿਸ਼ਤੇਦਾਰਾਂ ਦਾ ਸਨੇਹ-ਰੂਪੀ ਆਸਰਾ ਦਿੱਤਾ-ਜਿਹੜੇ ਆਦਰ ਨਾਲ ਬੈਠੇ ਨੂੰ ਲੰਗਰ੍ਹ ਆਦਿ ਛੱਤੀ ਪ੍ਰਕਾਰ ਦੇ ਭੋਜਨ ਨਾਲ ਸੇਵਾ ਕਰਦੇ ਹਨ । ਪਰ ਮਨੁੱਖ ਨਾਸ਼ੁਕਰਾ ਹੈ, ਅਕਾਲ ਪੁਰਖ ਜੀ ਵਲੋਂ ਦਿੱਤੇ ਸੁੱਖਾਂ ਨੂੰ ਭੁਲਾ ਕੇ ਮਾਇਆ ਦੇ ਪਸਾਰੇ ਵਿਚ ਹੀ ਫਸ ਗਿਆ ਅਤੇ ਵਾਹਿਗੁਰੂ ਜੀ ਦੀ ਭਗਤੀ ਬਿਲਕੁਲ ਨਹੀਂ ਕਰਦਾ । ਵੇਦ ਸ਼ਾਸਤ੍ਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਉਪਦੇਸ਼ ਨੂੰ ਸੁਣ ਕੇ, ਪ੍ਰੇਮਾ-ਭਗਤੀ ਕਰਕੇ ਸੰਸਾਰ ਸਮੁੰਦਰ ਭਵ-ਸਾਗਰ) ਤੋਂ ਇਨਸਾਨ ਪਾਰ ਹੋ ਸਕਦਾ ਹੈ ਜੇਕਰ ਦੀਨਾਬੰਧੂ ਜੀ ਨੂੰ ਨਹੀਂ ਜਪੇਂਗਾ ਅਤੇ ਉਪਕਾਰਾਂ ਨੂੰ ਯਾਦ ਕਰਕੇ, ਅਕਾਲ ਪੁਰਖ ਜੀ ਦਾ ਧੰਨਵਾਦ ਨਹੀਂ ਕਰੇਂਗਾ ਤਾਂ ਅਨੇਕਾਂ ਜਨਮਾਂ ਵਿਚ ਫਸ ਕੇ ਦੁੱਖ ਭੋਗਣੇ ਪੈਣਗੇ ।

ਹੇ ਮਨੁੱਖ ! ਤੂੰ ਜਲ ਵਿਚ ਵੀ ਗਲ ਸਕਦਾ ਸੈਂ, ਮਾਤਾ ਦੇ ਗਰਭ ਅਗਨੀ ਨਾਲ ਭਸਮ ਹੋ ਸਕਦਾ ਸੈਂ ਜਾਂ ਕੀੜੇ ਮਕੌੜੇ ਤੇਰੇ ਕੋਮਲ ਸਰੀਰ ਨੂੰ ਨਸ਼ਟ ਕਰ ਸਕਦੇ ਸਨ । ਪਰ ਹਰ ਤਰ੍ਹਾਂ ਤੇਰੀ ਰਖਿਆ ਭਗਵਾਨ ਜੀ ਨੇ ਕੀਤੀ । ਸੁ ਸਮਝ ਅਤੇ 'ਰਾਖਣਹਾਰ ਸਮਾਰ ਮਨਾ॥' ਜਿਸ ਪ੍ਰੇਮਾ-ਭਗਤੀ ਕਾਰਨ ਤੂੰ ਪੂਰਨ ਸੁਤੰਤਰ ਹੋ ਜਾਵੇਂ ਅਤੇ ਸੁਖੀ ਜੀਵਨ ਬਿਤਾ ਕੇ ਅੱਗਾ ਸਵਾਰ ਲਵੇਂ ਅਤੇ ਹੋਰ 'ਸਗਲੇ ਛੋਡ ਬੀਚਾਰ ਮਨਾ' ਹੋਰ ਖ਼ਿਆਲ ਛੱਡ ਕੇ ਅਕਾਲ ਪੁਰਖ ਨੂੰ ਹਰ ਸਮੇਂ ਯਾਦ ਕਰ ।

ਜਿਨ ਦੀਏ ਤੁਧੁ ਬਾਪ ਮਹਤਾਰੀ[1] ॥ ਜਿਨ ਦੀਏ ਭ੍ਰਾਤ ਪੁਤ ਹਾਰੀ ॥
ਜਿਨ ਦੀਏ ਤੁਧੁ ਬਨਿਤਾ[2] ਅਰ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ॥

ਸਾਧ ਸੰਗਤ ਦੀ ਸੇਵਾ ਅਤੇ ਕਿਰਤ ਕਰਕੇ ਜੀਵਨ ਬਤੀਤ ਕਰਨ ਲਈ ਹੱਥ, ਸੁਗੰਧੀ ਦੁਰਗੰਧੀ ਦੇ ਫਰਕ ਨੂੰ ਅਨੁਭਵ ਕਰਨ ਲਈ ਨੱਕ, ਕੰਨ ਪਵਿੱਤਰ ਬਾਣੀ ਸੁਣਨ ਵਾਸਤੇ, ਤੁਰਨ ਫਿਰਨ ਵਾਸਤੇ ਪੈਰ । ਜੇਕਰ ਸਰੀਰ ਅੰਗਾਂ ਵਿਚੋਂ ਇਕ ਅੰਗ ਵੀ ਘੱਟ ਵੱਧ ਹੁੰਦਾ ਤਾਂ ਜੀਵਨ ਬਹੁਤ ਦੁਖੀ ਬਤੀਤ ਹੋਣਾ ਸੀ । ਸਵੱਛ ਹਵਾ, ਸਵੱਛ ਭੋਜਨ-ਲੰਗਰ, ਪਕਾਉਣ ਵਾਸਤੇ ਅੱਗ, ਧਰਤੀ ਰਹਿਣ ਵਾਸਤੇ ਅਤੇ ਅਨੇਕਾਂ ਪ੍ਰਕਾਰ ਦੀ ਉਪਜ ਮਨੁੱਖ ਤੇਰੇ ਵਰਤਣ ਵਾਸਤੇ ਹੀ ਭਗਵਾਨ ਜੀ ਨੇ ਰਚੀ ਹੈ । ਇਹ ਸਭ ਕੁਝ ਬਿਨਾਂ ਕੀਮਤ ਦਿਤਿਆਂ ਹੀ ਮਿਲ ਗਏ ।

ਜੇ ਇਸ ਮੌਕੇ ਤੋਂ ਖੁੰਝ ਗਿਆ ਤਾਂ ਪਸ਼ੂਆਂ ਤੋਂ ਵੀ ਨੀਚ ਹੈ । ਸੁ ਮੂਰਖ ਮਨ ਅਜੇ ਵੀ ਸਾਧ ਸੰਗਤ ਵਿਚ ਜਾਣਾ ਆਰੰਭ ਕਰ ਦੇ । ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਅੰਮ੍ਰਿਤ ਛਕ ਕੇ ਸਿਖੀ ਧਾਰਨ ਕਰ ਲੈ ਅਤੇ ਪ੍ਰੇਮਾ-ਭਗਤੀ ਦੇ ਰੰਗ ਵਿਚ ਆਪਣਾ ਆਪ ਰੰਗ ਲੈ ਅਤੇ ਪ੍ਰਭੂ ਜੀ ਪਾਸ ਬੇਨਤੀ ਕਰ "ਹਮ ਅਪਰਾਧੀ ਨਿਰਗੁਨੀਆਰੇ ॥ ਨ ਕਿਛੁ ਸੇਵਾ ਨਾ ਕਰਮਾਰੇ ॥" ਗੁਨਾਹਾਂ ਦੀ ਮੁਆਫ਼ੀ ਮੰਗ, ਕੇ ਸਤਿਗੁਰੂ ਜੀ ਦੀ ਮਿਹਰ ਦਾ ਪਾਤਰ ਬਣ । ਗੁਰੂ ਜੀ ਦੀ ਸ਼ਰਨ ਸਭ ਤੋਂ ਵੱਡਾ ਆਸਰਾ ਹੈ :-

ਗੁਰੁ ਬੋਹਿਥੁ ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ॥

ਗੁਰੂ ਸ਼ਬਦ ਦੀ ਕਮਾਈ ਕੀਤਿਆਂ ਹੀ ਦੁੱਖਾਂ ਕਲੇਸ਼ਾਂ ਅਤੇ ਆਵਾਗਵਣ ਦੇ ਚੱਕਰ ਤੋਂ ਛੁਟਕਾਰਾ ਮਿਲ ਸਕਦਾ ਹੈ । ਅਨੇਕ ਪ੍ਰਕਾਰ ਦੇ ਉਪਦੇਸ਼ ਸਤਿਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਇਸ ਮਨੁੱਖ ਨੂੰ ਸੰਬੋਧਨ ਕਰਕੇ ਬਖ਼ਸ਼ੇ ਹਨ ।

—0—

---

*1. ਮਾਤਾ. 2. ਇਸਤ੍ਰੀ।*

## ਕਾਂਡ-5

# ਗੁੱਝੀ ਭਾਹਿ (ਅੱਗ)

ਹੰਸੁ[1] ਹੇਤੁ[2] ਲੋਭੁ ਕੋਪੁ ਚਾਰੇ ਨਦੀਆ ਅਗਿ ॥
ਪਵਹਿ ਦਝਹਿ[3] ਨਾਨਕਾ ਤਰੀਐ ਕਰਮੀ ਲਗਿ ॥ (ਮ: ੧)
ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ
ਏਨੀ ਠਗੀਂ ਜਗ ਠਗਿਆ ਕਿਨੈ ਨ ਰਖੀ ਲਜ ॥
ਏਨੀ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ[4] ਜਾਹਿ ॥
(ਮ: ੧, ਵਾਰ ਮਲਾਰ ਕੀ)

ਹੇ ਨਿੱਜ ਆਤਮਾ! ਤੂੰ ਇਕੱਲਾ ਹੀ ਨਹੀਂ, ਜੋ ਜੋ ਪੁਰਸ਼ ਇਸਤਰੀ, ਦੇਵਤਾ, ਦੈਂਤ, ਪਸ਼ੂ, ਪੰਛੀ, ਸੰਤ, ਮਹਾਤਮਾ, ਆਦਿ ਚਾਰ ਨਦੀਆਂ ਵਿਚ ਪ੍ਰਵੇਸ਼ ਕਰੇਗਾ ਜਾਂ ਪੰਜ ਮਹਾਂ ਬਲੀਆਂ ਵਿਚ ਗਲਤਾਨ[5] ਹੋ ਜਾਵੇ ਜਾਂ ਪੰਜ ਠੱਗਾਂ (ਰਾਜ, ਮਾਲ, ਰੂਪ, ਜਾਤਿ ਤੇ ਜੋਬਨ) ਦੇ ਵੱਸ ਪੈ ਜਾਵੇ, ਉਹ ਜਲ ਕੇ ਭਸਮ ਹੋ ਜਾਵੇਗਾ। ਕਈ ਜਲ ਗਏ ਹਨ, ਕਈ ਜਲ ਰਹੇ ਹਨ ਅਤੇ ਅਨੇਕਾਂ ਹੀ ਜਲਣਗੇ। ਸੁ ਜੇਕਰ ਤੂੰ ਅਜੇ ਇਨ੍ਹਾਂ ਤੋਂ ਬਚਿਆ ਹੋਇਆ ਹੈਂ ਤਾਂ ਸ਼ੁਕਰ ਕਰ।

ਇਹ ਅੱਗ ਦੀਆਂ ਨਦੀਆਂ ਇਸ ਤਰ੍ਹਾਂ ਹਨ ਜਿਵੇਂ ਅਗਨੀ ਦਾ ਕੁੰਡ ਹੋਵੇ, ਭਸਮ ਕਰ ਦਿੰਦਾ ਹੈ 'ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭਰਮਾਵਣਹ ॥" "ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ[6] ਨ ਉਪਰਜਤੇ[7] ॥" "ਲਬ ਵਿਣਾਹੇ ਮਾਣਸਾ ਜਿਉ ਪਾਣੀ ਬੂਰ", "ਜੇਤਾ ਮੋਹ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ॥ ਜੇ ਕੋ ਬਹੁਤ ਕਰੈ ਅਹੰਕਾਰ ॥ ਉਹ ਖਿਨ ਮਹਿ ਰੁਲਤਾ ਖਾਕੂ ਨਾਲ ॥" ਸੁ ਮਨ ਇਨ੍ਹਾਂ ਪੰਜਾਂ ਦੇ ਵਸ ਪਿਆ ਸੜਦਾ ਹੈ ਇਹ ਪੰਜੇ ਮਾਇਆ ਦੇ ਏਜੰਟ ਹਨ, ਸੁ ਜਿਵੇਂ ਤੇਲ ਦੇ ਤਪਦੇ ਕੜਾਹੇ ਵਿਚ ਡਿੱਗ ਪੈਣ ਨਾਲ ਸਰੀਰ ਦੁੱਖ ਭੋਗਦਾ ਹੈ ਇਵੇਂ ਜੀਵ-ਆਤਮਾ ਅੰਦਰੋਂ ਅੰਦਰ ਹੀ ਇਨ੍ਹਾਂ ਪੰਜਾਂ ਦੀ ਫਾਹੀ ਫਾਥੀ ਸਜ਼ਾ ਭੁਗਤਦੀ ਹੈ।

ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦੇ ਪੁਰਾਤਨ ਸਮੇਂ ਤੋਂ ਅਨੇਕਾਂ ਉਪਰਾਲੇ ਕੀਤੇ ਗਏ, ਜਿਨ੍ਹਾਂ ਦੇ ਹਵਾਲੇ ਸਤਿਗੁਰੂ ਜੀ ਨੇ ਪਵਿੱਤਰ ਬਾਣੀ ਵਿਚ ਦਰਜ ਕੀਤੇ ਹਨ-ਜੋਗ ਸਾਧਨਾ, ਮੋਨ ਧਾਰਨ, ਨਗਨ ਫਿਰਨ, ਤੀਰਥ ਯਾਤਰਾ, ਸਿਰ ਤੇ ਕਰਵਤੁ (ਆਰਾ) ਰਖਵਾ ਕੇ ਸਰੀਰ ਚਿਰਵਾ ਲੈਣਾ, ਵੇਦ ਸ਼ਾਸਤ੍ਰ ਉਚਾਰਨ ਕਰਨੇ, ਇਤਿ ਆਦਿ ਕਰਮ ਕਾਂਡਾਂ ਨਾਲ ਪਵਿੱਤ੍ਰਤਾਈ ਦੀ ਥਾਂ

*1. ਦੁੱਖ ਦੇਣਾ (ਕਤਲ ਕਰਨਾ), 2. ਪਿਆਰ, 3. ਸੜਨਾ, 4. ਠੱਗੇ ਜਾਣਾ, 5. ਖਚਿਤ ਰਹਿਣਾ, 6. ਦਇਆ, 7. ਪੈਦਾ ਹੋਣੀ।*

ਹਉਮੈ ਵਧਦੀ ਹੈ। ਪੰਚਮ ਪਾਤਸ਼ਾਹ ਜੀ ਦਾ ਫੁਰਮਾਨ ਹੈ :-

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ[1] ਭੁਅੰਗਮ[2] ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥
(ਸੋਰਠਿ ਮ: ੫ ਅਸ਼ਟ :)

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ[3] ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥
(ਗਉੜੀ ਸੁਖਮਨੀ ਮ: ੫)

ਹੇ ਮੇਰੇ ਮਨ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿਚੋਂ ਗੁਰਮਤਿ ਧਾਰਨ ਕਰਕੇ ਨਾਮ ਦੀ ਦਾਤਿ ਪ੍ਰਾਪਤ ਕਰਕੇ, ਸਿਮਰਨ, ਪ੍ਰੇਮਾ-ਭਗਤੀ ਕਰਨ ਨਾਲ ਹੀ ਉਪਰੋਕਤ ਮਹਾਂਬਲੀਆਂ ਤੋਂ ਛੁਟਕਾਰਾ ਪ੍ਰਾਪਤ ਕਰਕੇ ਸ਼ਾਂਤੀ ਮਿਲ ਸਕਦੀ ਹੈ।

ਜੇਕਰ ਰਾਜ ਪ੍ਰਾਪਤ ਕਰਕੇ, ਮਾਇਕ ਪਦਾਰਥਾਂ ਦੇ ਭੋਗ ਭੋਗਣ ਵਿਚ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਤਾਂ ਹੋ ਚੁੱਕੇ ਰਾਜੇ, ਜਿਹੜੇ ਰਾਜਸੀ ਮਦ ਵਿਚ ਕੁਕਰਮ ਕਰਦੇ ਰਹੇ ਪਰ ਸਾਧ ਸੰਗਤ ਤੋਂ ਸੱਖਣੇ ਰਹਿਣ ਕਾਰਨ ਅਤਿ ਦੁਖੀ ਹੋਏ। ਪੰਚਮ ਪਾਤਸ਼ਾਹ ਜੀ ਫੁਰਮਾਉਂਦੇ ਹਨ "ਜਿਸਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕ ਪਾਤੀ ਹੋਵਤ ਸੁਆਨੁ॥" ਇਵੇਂ ਮਾਲ (ਧੰਨ ਦੌਲਤ) ਦੀ ਪ੍ਰਾਪਤੀ ਨੇ ਵੀ ਮਨੁੱਖ ਨੂੰ ਖੱਜਲ-ਖੁਆਰ ਹੀ ਕੀਤਾ, ਤ੍ਰਿਸ਼ਨਾ-ਰੂਪੀ ਅੱਗ ਮਨੁੱਖ ਨੂੰ ਮ੍ਰਿਗ ਤ੍ਰਿਸ਼ਨਾ ਵਾਂਗੂੰ ਨਚਾਉਂਦੀ ਰਹੀ। ਇਕ ਨਿਮਖ ਭਰ ਵੀ ਸਮਾਂ ਸਿਮਰਨ ਲਈ ਨਸੀਬ ਨ ਹੋਣ ਦਿੱਤਾ ਅਤੇ ਹਾਲਤ ਅਜਿਹੀ ਹੋ ਗਈ "ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥" ਕੁਦਰਤ ਵਲੋਂ ਸਰੀਰਕ ਸੁੰਦਰਤਾ (ਰੂਪ) ਨੂੰ ਆਪਣਾ ਸਮਝ ਲਿਆ, ਇਸਦੇ ਨਸ਼ੇ ਵਿਚ ਫਸਣ ਕਾਰਨ ਸਰੀਰ ਨੂੰ ਸੁਗੰਧੀਆਂ-ਭਰਪੂਰ ਵਸਤੂਆਂ ਨਾਲ ਹੋਰ ਵੀ ਸਜਾਇਆ, ਪ੍ਰਾਪਤ ਕੀ ਹੋਇਆ-ਵਿਸ਼ੇ-ਵਿਕਾਰਾਂ ਦੀ ਡੂੰਘੀ ਨਦੀ ਵਿਚ ਡੁੱਬ ਗਿਆ। ਰਾਮ ਨਾਮ ਦੇ ਭਜਨ ਸਿਮਰਨ ਦੀ ਸੁੱਧ ਹੀ ਨਾ ਰਹੀ। ਅਜਿਹੀ ਸੁੰਦਰਤਾ ਨੂੰ ਗੁਰੂ ਸਾਹਿਬ ਆਖਦੇ ਹਨ 'ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥' ਬਾਲਕ ਤੋਂ ਜੁਆਨ ਅਵਸਥਾ ਮਿਲੀ, ਸਰੀਰਕ ਬਲ ਪ੍ਰਾਪਤ ਹੋ ਗਿਆ, ਧਨ ਅਤੇ ਸੁੰਦਰਤਾ ਨਾਲ ਪ੍ਰੀਤ ਪੈ ਗਈ, ਸੁੰਦਰ ਬਸਤਰ ਪਹਿਨਣ ਦੀ ਰੀਝ ਪੈਦਾ ਹੋ ਗਈ। ਜੁਆਨੀ ਵੀ ਸੰਸਾਰਕ ਗਲਤ ਕੰਮਾਂ ਵਿਚ ਹੀ ਲੰਘ ਗਈ "ਤਰਨਾਪੋ ਇਉ ਹੀ ਗਇਓ" ਸਿਮਰਨ ਨਾ ਹੋ ਸਕਿਆ। 'ਜ਼ਾਤ' ਉੱਚੀ ਜਾਤ ਦਾ ਅਭਿਮਾਨ, ਨੀਵੀਂ ਜਾਤ ਦੇ ਹੀਣਤਾ ਦੇ ਭਾਵ ਨੇ ਵੀ ਮਨੁੱਖ ਨੂੰ ਅੰਨ੍ਹਾ ਕਰ ਛਡਿਆ ਜਾਤ-ਅਭਿਮਾਨੀਆਂ ਨੇ ਹੰਕਾਰ ਵਿਚ ਫਸ ਕੇ ਹੋਰ ਜਾਤਾਂ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦਿੱਤੇ। ਭਾਈਚਾਰਕ ਸਾਂਝ

*1. ਪ੍ਰਾਣਾ ਦੁਆਰਾ ਕੁਜੰਗਮਾਂ ਨਾੜੀ ਨੂੰ ਵਿਨ੍ਹਣਾ, 2. ਪ੍ਰਾਣਾਯਾਮ ਦਾ ਨਿਉਲੀ ਕਰਮ, 3. ਅੱਗ ਜਾਂ ਪਾਣੀ ਨੂੰ ਆਪਣਾ ਸਰੀਰ ਸੌਂਪ ਦੇਣਾ*

ਨੂੰ ਖੇਰੂੰ-ਖੇਰੂੰ ਕੀਤਾ। ਸਭਨਾਂ ਨੂੰ ਇਕੋ ਰੱਬ ਦੇ ਰਚੇ ਬੰਦੇ ਨਾ ਸਮਝਿਆ, ਉਹਨਾਂ ਵਿਚ ਵਸਦੀ ਜੋਤਿ ਨੂੰ ਨਾ ਵੇਖਿਆ। ਗੁਰੂ ਸਾਹਿਬ ਜੀ ਦੀ ਸ਼ਰਨ ਪੁਜ ਕੇ ਅੰਮ੍ਰਿਤ ਨਾ ਛਕਿਆ ਅਤੇ ਪ੍ਰੇਮਾ-ਭਗਤੀ ਤੋਂ ਸੱਖਣਾ ਹੀ ਰਹਿ ਗਿਆ। ਸਾਧ ਸੰਗਤ ਤੋਂ ਵੀ ਵਾਂਝਾ ਹੀ ਰਹਿ ਗਿਆ।

ਇਨ੍ਹਾਂ ਪੰਜਾਂ ਨੇ ਵੀ ਇਸ ਜੀਵ ਦੀ ਬਹੁਤ ਬੇਪਤੀ ਕਰਵਾਈ। ਕਬੀਰ ਜੀ ਫਰਮਾਉਂਦੇ ਹਨ :-

ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨ ਤਜਿਆ ਨਹੀ ਜਾਇ ॥

......... ......... ......... ......... ......... .........

ਹਰਿ ਭਇਓ ਖਾਂਡ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ ॥
ਕਹਿ ਕਬੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨਿ ਖਾਈ ॥

ਜਿਹੜੀ ਹਉਮੈਂ ਨੇ ਮਨੁੱਖ ਨੂੰ ਰਚਨਹਾਰ ਵਾਹਿਗੁਰੂ ਜੀ ਤੋਂ ਵਿਛੋੜਿਆ, ਉਸ ਹਉਮੈਂ ਨੂੰ ਮਾਰਨ ਦਾ ਰਸਤਾ "ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ"।" ਇਸ ਮੰਤਰ ਦੇ ਜਪਣ ਨਾਲ ਮਨੁੱਖ ਉਪ੍ਰੋਕਤ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰ ਸਕਦਾ ਹੈ। ਗੁਰਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਰਾਹੀਂ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ।

ਹਰ ਸਮੇਂ ਬੇਨਤੀਆਂ ਕਰਨੀਆਂ ਬਣਦੀਆਂ ਹਨ :-

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥

(ਗਉੜੀ ਸੁਖਮਨੀ ਮ: ੫)

ਆਪਣੀ ਮਨਮਤਿ ਦਾ ਤਿਆਗ ਕਰਕੇ, ਸਿਮਰਨ ਭਜਨ ਕਰਕੇ, ਸਾਧ ਸੰਗਤ ਦੀ ਸੇਵਾ ਕਰਕੇ, ਬਿਬੇਕ[1] ਬੁਧ ਦੀ ਪ੍ਰਾਪਤੀ ਨਾਲ ਹਰਿ ਕੀਰਤਨ ਰਾਹੀਂ ਭਵਜਲ ਤਰਿਆ ਜਾ ਸਕਦਾ ਹੈ। ਅਨੇਕਾਂ ਭਗਤਾਂ ਨੇ ਪ੍ਰੇਮਾ-ਭਗਤੀ ਦਾ ਰਾਹ ਅਪਣਾਇਆ ਅਤੇ ਪਰਮ-ਪਦਵੀ ਦੀ ਪ੍ਰਾਪਤੀ ਕੀਤੀ।

# ਸਤਿਨਾਮੁ ॥
# ਵਾਹਿਗੁਰੂ ॥

*1. ਧਾਰਮਿਕ ਨਿਯਮਾਂ ਦੇ ਵਿਚਾਰਨ ਵਾਲੀ ਸੁਚੱਜੀ ਅਕਲ।*

## ਕਾਂਡ-6

# ਗੁਰੂ-ਭਗਤੀ ਦੀ ਇਕ ਪੁਰਾਤਨ ਸਾਖੀ

ਵੈਸ਼ਨੋ ਭਗਤ ਪਧਤ ਸਾਗਰ ਨੂੰ ਆਪਣੇ ਗੁਰੂ ਤੇ ਪੂਰਨ ਭਰੋਸਾ ਸੀ। ਆਸ਼ਰਮ ਵਿਚ ਹੋਰ ਵੀ ਚੇਲੇ ਰਹਿੰਦੇ ਸਨ ਪਰ ਪਧਤ ਸਾਗਰ ਬਾਕੀਆਂ ਨਾਲੋਂ ਆਪਣੇ ਗੁਰੂ ਪ੍ਰਤੀ ਦ੍ਰਿੜ੍ਹ ਵਿਸ਼ਵਾਸੀ ਸੀ। ਉਹ ਗੁਰੂ ਨੂੰ ਹੀ ਆਪਣਾ ਸਭ ਕੁਝ ਸਮਝਦਾ ਸੀ। ਉਸ ਨੇ ਆਪਣੇ ਗੁਰੂ ਪਾਸੋਂ ਗੁਰ-ਮੰਤ੍ਰ ਪ੍ਰਾਪਤ ਕੀਤਾ ਅਤੇ ਬੜੇ ਪ੍ਰੇਮ ਨਾਲ ਗੁਰੂ ਦੀਖਿਆ ਨੂੰ ਪੱਲੇ ਬੰਨ੍ਹ ਕੇ, ਗੁਰੂ ਵਲੋਂ ਮਿਲੇ ਗੁਰਮੰਤ੍ਰ ਦੀ ਕਮਾਈ ਕੀਤੀ। ਜਦੋਂ ਵਿਦਿਆ ਪੜ੍ਹਨ ਵਾਸਤੇ ਗੁਰੂ ਵਲੋਂ ਹੁਕਮ ਹੋਵੇ ਤਾਂ ਉਹ ਵਿਦਿਆ ਪੜ੍ਹਨ ਵੱਲ ਘਟ ਹੀ ਧਿਆਨ ਦੇਵੇ, ਸਗੋਂ ਬਹੁਤਾ ਧਿਆਨ ਗੁਰੂ ਦੀ ਸੇਵਾ ਵੱਲ ਦਿਆ ਕਰੇ। ਉਸ ਦਾ ਮਨ ਗੁਰੂ ਦੇ ਚਰਨਾਂ ਦਾ ਭੌਰਾ ਬਣ ਗਿਆ।

ਜਦੋਂ ਕਦੀ ਗੁਰੂ ਕਿਧਰੇ ਜਾਵੇ ਤਾਂ ਪਿਆਰ ਦਾ ਖਿਚਿਆ ਪਧਤ ਉਸ ਦੇ ਪਿਛੇ ਪਿਛੇ ਹੀ ਚਲਾ ਜਾਵੇ ਇਕ ਨਿਮਖ ਦਾ ਵਿਛੋੜਾ ਹੀ ਝੱਲਣਾ ਔਖਾ ਹੋ ਗਿਆ। ਇਵੇਂ ਕਾਫੀ ਸਮਾਂ ਗੁਰੂ ਦੀ ਸੰਗਤ ਵਿਚ ਲੰਘਦਾ ਗਿਆ। ਇਕ ਸਮੇਂ ਆਸ਼ਰਮ ਦੇ ਸਾਰੇ ਸਾਧੂ ਕਿਤੇ ਬਾਹਰ ਚਲੇ ਗਏ। ਪਿਛੇ ਕੇਵਲ ਇਕ ਮਹੰਤ ਅਤੇ ਇਕ ਪੱਧਤ ਸਾਗਰ ਹੀ ਰਹਿ ਗਏ। ਤਦ ਮਹੰਤ ਜੀ ਜਿਸਦਾ ਪਧਤ ਸਾਗਰ ਸੇਵਕ ਸੀ, ਨੇ ਆਖਿਆ, "ਹੇ ਪੁੱਤ੍ਰ! ਤੂੰ ਆਸ਼ਰਮ ਵਿਚ ਰਹਿਣਾ ਕਿਉਂਕਿ ਆਸ਼ਰਮ ਸੁੰਨਾ ਛੱਡਣਾ ਚੰਗਾ ਨਹੀਂ।

ਆਪਣੇ ਗੁਰੂ ਦੇ ਅਜਿਹੇ ਵਾਕ ਸੁਣ ਕੇ ਉਸ ਦਾ ਮਨ ਬਹੁਤ ਚਿੰਤਾਤੁਰ ਹੋ ਗਿਆ। ਗੁਰੂ ਦੇ ਵਿਛੋੜੇ ਦੇ ਦੁੱਖ ਨੂੰ ਮਹਿਸੂਸ ਕਰਦਿਆਂ ਉਸ ਨੇ ਬੇਨਤੀ ਕੀਤੀ 'ਹੇ ਗੁਰਦੇਵ ! ਦਾਸ ਆਪ ਦਾ ਵਿਛੋੜਾ ਨਹੀਂ ਝੱਲ ਸਕਦਾ। ਤੁਹਾਡੇ ਵਿਛੋੜੇ ਵਿਚ ਮਛਲੀ ਵਾਂਙੂ ਪ੍ਰਾਣ ਤਿਆਗ ਦੇਵਾਂਗਾ।"

ਅਜਿਹੀ ਬਿਹਬਲ ਅਤੇ ਪਿਆਰ-ਭਰਪੂਰ ਬੇਨਤੀ ਸੇਵਕ ਨੇ ਕੀਤੀ ਕਿ ਗੁਰੂ ਨੂੰ ਮਜ਼ਬੂਰ ਹੋ ਕੇ ਉਸ ਨੂੰ ਉਪਦੇਸ਼ ਦਿੰਦਿਆ ਕਹਿਣਾ ਪਿਆ, "ਹੇ ਪੁੱਤ੍ਰ ! ਗੰਗਾ ਜੀ ਨੂੰ ਮੇਰਾ ਸਰੂਪ ਸਮਝ ਲੈਣਾ। ਮਨ ਚਿੱਤ ਲਾ ਕੇ ਜਦੋਂ ਗੰਗਾ ਜੀ ਦਾ ਧਿਆਨ ਧਰੋਗੇ ਤਾਂ ਦਰਸ਼ਨ ਹੋ ਜਾਣਗੇ। ਅਜਿਹੀ ਸਿੱਖਿਆ ਦੇ ਕੇ ਗੁਰੂ ਉਥੋਂ ਚਲੇ ਗਏ। ਗੰਗਾ ਨੂੰ ਗੁਰੂ ਸਰੂਪ ਸਮਝ ਕੇ ਉਸ ਵਿਚ ਇਸ਼ਨਾਨ ਕਰਨਾ ਵੀ ਛੱਡ ਦਿੱਤਾ। ਹਰ ਰੋਜ਼ ਖੂਹ ਤੇ ਇਸ਼ਨਾਨ ਕਰ ਲੈਣ ਪਿਛੋਂ ਗੰਗਾ ਜੀ ਦਾ ਧਿਆਨ ਧਰ ਲੈਣਾ।

ਲੋਕਾਂ ਨੇ ਇਹ ਰੀਤੀ ਵੇਖੀ ਤਾਂ ਉਹਨਾਂ ਦੇ ਮਨ ਵਿਚ ਸ਼ੰਕੇ ਉਤਪੰਨ ਹੋਣ ਲੱਗੇ ਕਿ ਇਸ ਨੇ ਗੰਗਾ ਜੀ ਵਿਚ ਇਸ਼ਨਾਨ ਕਰਨਾ ਵੀ ਤਿਆਗ ਦਿੱਤਾ ਹੈ, ਇਸ਼ਨਾਨ ਵੀ ਖੂਹ ਦੇ ਜਲ ਨਾਲ ਕਰਦਾ ਅਤੇ ਲੰਗਰ ਪਾਣੀ ਵੀ ਖੂਹ ਦੇ ਜਲ ਨਾਲ ਹੀ ਤਿਆਰ ਕਰਦਾ ਹੈ। ਇਸਨੂੰ ਉਨ੍ਹਾਂ ਨੇ ਭੈੜਾ

ਕੰਮ ਸਮਝਿਆ ਅਤੇ ਪਧਤ ਸਾਗਰ ਬਾਬਤ ਬਹੁਤ ਭਾਂਤ ਭਾਂਤ ਦੀਆਂ ਗੱਲਾਂ ਕਰਨ ਲੱਗੇ। ਉਨ੍ਹਾਂ ਪੁਰਸ਼ਾਂ ਨੂੰ ਪਧਤ ਸਾਗਰ ਦੇ ਹਿਰਦੇ ਅੰਦਰ ਗੁਰੂ ਪ੍ਰੀਤ ਦੀ ਭਾਵਨਾ ਬਾਬਤ ਕੁੱਝ ਵੀ ਗਿਆਨ ਨਹੀਂ ਸੀ। ਅਗਿਆਨਤਾ ਕਾਰਨ ਹੀ ਉਹ ਪਧਤ ਸਾਗਰ ਨੂੰ ਪੁੱਠੀ ਰੀਤੀ ਵਾਲਾ ਸਮਝ ਰਹੇ ਸਨ। ਜਦੋਂ ਕੁਝ ਸਮੇਂ ਬਾਦ ਗੁਰੂ ਜੀ ਵਾਪਸ ਆਏ ਤਾਂ ਉਹ ਆਸ਼ਰਮ ਵਿਚ ਪਹੁੰਚਣ ਦੀ ਥਾਂ ਗੰਗਾ ਦੇ ਦੂਸਰੇ ਕਿਨਾਰੇ ਆ ਬੈਠੇ। ਲੋਕਾਂ ਨੇ ਗੁਰੂ ਪਾਸ ਪਧਤ ਸੇਵਕ ਦੀ ਨਿੰਦਾ-ਚੁਗਲੀ ਕਰਨੀ ਅਰੰਭ ਦਿੱਤੀ। ਲੋਕਾਂ ਦੀਆਂ ਗੱਲਾਂ ਸੁਣਨ ਪਿਛੋਂ ਮਹਾਤਮਾ ਨੇ ਪਧਤ ਸਾਗਰ ਨੂੰ ਕਿਸੇ ਪੁਰਸ਼ ਰਾਹੀਂ ਸੁਨੇਹਾ ਭੇਜ ਦਿੱਤਾ ਕਿ ਪੁੱਤਰ ! ਅਸੀਂ ਇਸ਼ਨਾਨ ਕਰਕੇ ਨੰਗੇ ਬੈਠੇ ਹਾਂ, ਛੇਤੀ ਹੀ ਸਾਨੂੰ ਬਸਤਰ ਪਹੁੰਚਾ ਜਾ।

ਪਧਤ ਸਾਗਰ ਗੁਰੂ-ਭਗਤੀ ਵਿਚ ਅਜਿਹਾ ਮਗਨ ਹੋਇਆ ਕਿ ਉਸਨੂੰ ਆਪੇ ਦੀ ਵੀ ਸੁੱਧ ਨਾ ਰਹੀ। ਉਹ ਬਸਤਰ ਲੈ ਕੇ ਗੰਗਾ ਜੀ ਦੇ ਉਪਰ ਦੀ ਸਿੱਧਾ ਹੋ ਟੁਰਿਆ। ਗੰਗਾ ਵਿਚ ਡੁੱਬ ਜਾਣ ਦਾ ਭੈ ਉਸ ਨੂੰ ਬਿਲਕੁਲ ਨਾ ਉਪਜਿਆ। ਰੱਬੀ ਮਿਹਰ ਸਦਕੇ ਗੰਗਾ ਜੀ ਦੇ ਉਪਰ ਇਵੇਂ ਟੁਰ ਕੇ ਲੰਘ ਗਿਆ ਜਿਵੇਂ ਥਲ ਉਪਰ ਟੁਰੀਦਾ ਹੈ। ਪੈਰਾਂ ਨੂੰ ਵੀ ਰਤੀ-ਮਾਤਰ ਗੰਗਾ ਜੀ ਦਾ ਜਲ ਨਾ ਛੁਹਿਆ। ਕੰਵਲ ਵਾਂਗੂੰ ਨਿਰਲੇਪ[1] ਸੁੱਕੇ ਚਰਨਾਂ ਸਮੇਤ ਪਾਰ ਹੋ ਗਿਆ। ਇਸ ਕੌਤਕ ਨੂੰ ਵੇਖ ਕੇ ਸਾਰੇ ਲੋਕ ਹੈਰਾਨ ਰਹਿ ਗਏ।

ਪਧਤ ਸਾਗਰ ਨੇ ਗੁਰੂ ਦੇ ਚਰਨਾਂ ਤੇ ਨਮਸਕਾਰ ਕਰਕੇ ਬਸਤਰ ਰੱਖ ਦਿੱਤੇ। ਜਦੋਂ ਗੁਰੂ ਨੇ ਆਪਣੇ ਚਰਨਾਂ ਤੇ ਢੱਠੇ ਸੇਵਕ ਨੂੰ ਵੇਖਿਆ ਤਾਂ ਗਲੇ ਲਗਾਇਆ ਅਤੇ ਅਸ਼ੀਰਵਾਦ ਪ੍ਰਦਾਨ ਕਰਕੇ ਤਤਕਾਲ ਹੀ ਤਿੰਨਾਂ ਲੋਕਾਂ ਦਾ ਗਿਆਨ ਕਰਵਾ ਦਿੱਤਾ। ਇਸ ਘਟਨਾ ਨੂੰ ਵੇਖ ਕੇ ਸਭ ਲੋਕਾਂ ਦਾ ਭਰਮ ਦੂਰ ਹੋ ਗਿਆ। ਲੋਕਾਂ ਨੇ ਉਸ ਦੇ ਚਰਨਾਂ ਤੇ ਨਮਸਕਾਰਾਂ ਕਰਨੀਆਂ ਅਰੰਭ ਕਰ ਦਿੱਤੀਆਂ।

ਹੇ ਮੇਰੇ ਮਨ ! ਵੇਖ ਗੁਰੂ ਪ੍ਰਤੀ ਪਧਤ ਸਾਗਰ ਦੀ ਸ਼ਰਧਾ ਦਾ ਪ੍ਰਤਾਪ ਕਿ ਗੰਗਾ ਜੀ ਦੇ ਉਪਰੋਂ ਲੰਘ ਕੇ ਗੁਰੂ ਜੀ ਪਾਸ ਤੁਰੰਤ ਪੁੱਜ ਗਿਆ। ਸੁ ਤੂੰ ਵੀ ਦਸਾਂ ਪਾਤਸ਼ਾਹੀਆਂ ਦੇ ਪ੍ਰਤੱਖ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਪ੍ਰਾਪਤ ਕਰ। ਭਾਵ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਕੇ, ਨਾਮ ਸਿਮਰਨ ਕਰਕੇ ਜੀਵਨ ਸਫਲਾ ਬਣਾ ਲੈ। ਜਦੋਂ ਤੂੰ ਵੀ ਸਤਿਗੁਰੂ ਜੀ ਦੀ ਪਵਿੱਤਰ ਬਾਣੀ ਦੀ ਕਥਾ-ਕੀਰਤਨ ਪਿਆਰ ਨਾਲ ਸੁਣੇਂਗਾ, ਹਿਰਦੇ ਵਿਚ ਉਪਦੇਸ਼ ਦ੍ਰਿੜ੍ਹ ਕਰਕੇ, ਸ਼ਰਧਾ ਪਿਆਰ ਧਾਰਨ ਕਰੇਂਗਾ ਤਾਂ ਸੰਸਾਰ ਸਮੁੰਦਰ ਵਿਚੋਂ ਤਰ ਜਾਵੇਂਗਾ ਅਤੇ ਪਰਮ ਪਦਵੀ ਨੂੰ ਪ੍ਰਾਪਤ ਕਰ ਲਵੇਂਗਾ ਅਤੇ ਸੰਸਾਰ ਵਿਚ ਤੇਰਾ ਵੀ ਜੱਸ ਹੋਵੇਗਾ। ਇਸ ਵਾਸਤੇ ਸਾਰੇ ਯਤਨ ਤਿਆਗ ਕੇ ਦਿਨ ਰਾਤ ਵਾਹਿਗੁਰੂ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰ, ਇਵੇਂ ਮਾਇਆ ਰੂਪ ਅਗਨੀ ਦੇ ਸੇਕ ਤੋਂ ਬਚ ਜਾਵੇਂਗਾ ਅਤੇ ਪੂਰਨ ਅਵਸਥਾ ਪ੍ਰਾਪਤ ਕਰ ਲਵੇਂਗਾ।

## ਸਤਿਨਾਮੁ ॥
## ਵਾਹਿਗੁਰੂ ॥

---

1. ਦੇ ਅਸਰ ਤੋਂ ਬਿਨਾ।

## ਕਾਂਡ–7

# ਧਰੂ ਭਗਤ

ਧਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ ॥
ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ ॥
ਡੁਡਹੁਲਿਕਾ[1] ਮਾਂ ਪੁਛੇ ਤੂੰ ਸਾਵਾਣੀ ਹੈ ਕਿ ਸੁਰੀਤਾ[2]॥
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ ॥
ਕਿਸ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ॥
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ॥
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ[3] ॥
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਓ[4] ਰਸ ਪੀਤਾ ॥
ਪਿਛਹੁ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ ॥
ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧॥

(ਭਾਈ ਗੁਰਦਾਸ ਜੀ, ਵਾਰ ੧੦)

ਅਟਲ ਭਇਓ ਧਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥

(ਸੋਰਠਿ ਮਹਲਾ ੯)

ਰਾਮੁ ਜਪਉ ਜੀਅ ਐਸੇ ਐਸੇ ॥ ਧਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ ॥

(ਗਉੜੀ ਕਬੀਰ ਜੀਉ)

**ਪਿਤਾ–** ਰਾਜਾ ਉਤਾਨਪਾਦ । ਦੋ ਰਾਣੀਆਂ ਸਰੁਚੀ ਅਤੇ ਸੁਨੀਤੀ ।

**ਮਾਤਾ–** ਸੁਨੀਤੀ ਦਾ ਪੁੱਤ੍ਰ ਧਰੂਵ ਅਤੇ ਸਰੁਚੀ ਦਾ ਪੁੱਤ੍ਰ ਉੱਤਮ ।

**ਤਪ ਅਸਥਾਨ–** ਮਾਧੋਬਨ– (ਪੰਜ ਵਰ੍ਹਿਆਂ ਦੀ ਉਮਰ ਵਿਚ ਭਗਤੀ ਅਰੰਭ ਕੀਤੀ)।

**ਗੁਰੂ ਦੀਖਿਆ–** ਨਾਰਦ ਮੁਨੀ ।

(ਵਿਸ਼ਨੂ ਪੁਰਾਣ ਵਿਚ ਧਰੂ ਦੀ ਵਾਰਤਾ ਵੇਦ ਵਿਆਸ ਜੀ ਨੇ ਲਿਖੀ ਹੈ) ਪਰ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ ਜੀ ਦੇ ਸਿਮਰਨ ਕਾਰਨ ਹੀ ਨਿਰਭੈ ਅਟੱਲ ਪਦਵੀ ਪ੍ਰਾਪਤ ਹੋਣ ਦਾ ਹਵਾਲਾ ਦਿੱਤਾ ਹੈ ।

*1. ਨਿਮਾਣਾ ਹੋ ਕੇ. 2. ਨੌਕਰਾਣੀ. 3. ਜਗਤ ਵਲੋਂ ਉਪਰਾਮ ਹੋ ਕੇ. 4. ਨਾਮ ਰੂਪੀ ਸ਼ਹਿਦ ਵਰਗਾ ਮਿੱਠਾ ਰਸ ਚਖਿਆ ।*

ੴ ਸਤਿਗੁਰ ਪ੍ਰਸਾਦਿ ॥

# ਸੰਖੇਪ ਜੀਵਨ

ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ 'ਧਰੂ ਕਉ ਮਿਲਿਆ ਹਰਿ ਨਿਸੰਗਾ ॥" ਗੁਰੂ ਜੀ ਦੀ ਮਿਹਰ ਨਾਲ ਹੇ ਮੇਰੇ ਮਨ ਧਰੂ ਭਗਤ ਜੀ ਦੀ ਸਾਖੀ ਸੁਣ :-

ਸਤਿਯੁੱਗ ਵਿਚ ਸੰਭੂਮਾਨ ਵੰਸ ਦੇ ਰਾਜਾ ਉਤਾਨਪਾਦ ਦੇ ਘਰ ਧਰੂ ਭਗਤ ਦਾ ਜਨਮ ਹੋਇਆ । ਰਾਜੇ ਦੀਆਂ ਦੋ ਰਾਣੀਆਂ ਸਨ-ਵੱਡੀ ਰਾਣੀ ਸੁਨੀਤੀ, ਜਿਹੜੀ ਗੁਣਵੰਤੀ, ਪਤੀਬ੍ਰਤਾ[1] ਪ੍ਰਮਾਤਮਾ ਦੇ ਪ੍ਰੇਮ ਵਾਲੀ, ਸਾਧਾਰਨ ਸੁਭਾ ਵਾਲੀ ਸੀ-ਉਸ ਦੀ ਕੁੱਖੋਂ ਧਰੂ ਭਗਤ ਨੇ ਜਨਮ ਲਿਆ । ਸਰੁਚੀ ਜਿਹੜੀ ਪ੍ਰਭੂ ਭਗਤੀ ਤੋਂ ਸੱਖਣੀ, ਚੰਚਲ ਸੁਭਾ ਵਾਲੀ ਅਤੇ ਰਾਜੇ ਨੂੰ ਚਲਿੱਤਰਾਂ ਰਾਹੀਂ ਆਪਣੇ ਵੱਸ ਕਰਨ ਵਾਲੀ ਦੇ ਕੁੱਖੋਂ ਉਤਮ ਦਾ ਜਨਮ ਹੋਇਆ । ਰਾਜਾ ਸਰੁਚੀ ਦੇ ਐਸਾ ਵੱਸ ਹੋਇਆ ਕਿ ਉਸ ਨੇ ਧਰੂ ਦੀ ਮਾਤਾ ਸੁਨੀਤੀ ਨੂੰ ਤਿਆਗ ਦਿੱਤਾ। ਸੁਨੀਤੀ ਨੂੰ ਪਟਰਾਣੀ ਹੁੰਦਿਆਂ ਵੀ ਗੋਲੀਆਂ ਵਾਂਙੂ ਦਿਨ ਗੁਜ਼ਾਰਨੇ ਪਏ ।

ਇਕ ਦਿਨ ਧਰੂ ਹਸਦਾ ਖੇਡਦਾ ਆਪਣੇ ਪਿਤਾ ਰਾਜਾ ਉਤਾਨਪਾਦ ਦੇ ਪਾਸ ਪੁੱਜਾ । ਪਿਤਾ ਨੇ ਪਿਆਰ ਨਾਲ ਧਰੂ ਨੂੰ ਗੋਦੀ ਵਿਚ ਬਿਠਾ ਲਿਆ । ਅਚਾਨਕ ਧਰੂ ਦੀ ਮਤਰੇਈ ਮਾਂ ਸਰੁਚੀ ਉਥੇ ਆ ਗਈ । ਜਦੋਂ ਸਰੁਚੀ ਨੇ ਧਰੂ ਨੂੰ ਰਾਜੇ ਦੀ ਗੋਦ ਵਿਚ ਬੈਠਾ ਵੇਖਿਆ ਤਾਂ ਸੜ ਬਲ ਕੇ ਸੁਆਹ ਹੋ ਗਈ । ਬਾਂਹੋਂ ਫੜ ਕੇ ਧਰੂ ਨੂੰ ਗੋਦ ਵਿਚੋਂ ਖਿੱਚ ਲਿਆ, ਮੂੰਹ ਤੇ ਥੱਪੜ ਮਾਰੇ ਅਤੇ ਕੜਕ ਕੇ ਬੋਲੀ, "ਜੇ ਪਿਤਾ ਦੀ ਗੋਦੀ ਵਿਚ ਬੈਠਣ ਦਾ ਚਾਉ ਸੀ ਤਾਂ ਮੇਰੀ ਕੁੱਖੋਂ ਜਨਮ ਲੈਂਦਾ । ਮੁੜ ਕੇ ਇਸ ਮਹਿਲ ਵਿਚ ਨਾ ਆਵੀਂ । ਆਪਣੀ ਮਾਂ ਪਾਸ ਹੀ ਰਿਹਾ ਕਰ।" ਧਰੂ ਰਾਜੇ ਪਾਸੋਂ ਹਟਕੋਰੇ ਭਰਦਾ ਚਲਾ ਗਿਆ। ਰਾਜਾ ਸਰੁਚੀ ਦੀ ਚੰਚਲਤਾਈ ਦਾ ਪੂਰੀ ਤਰ੍ਹਾਂ ਸ਼ਿਕਾਰ ਹੋ ਚੁੱਕਾ ਹੋਣ ਕਾਰਨ ਉਸਨੂੰ ਇਕ ਸ਼ਬਦ ਵੀ ਮੂੰਹੋਂ ਨ ਕਹਿ ਸਕਿਆ ।

ਵਿਆਕੁਲ ਹੋਇਆ ਧਰੂ ਮਾਤਾ ਪਾਸ ਪੁੱਜਾ, ਮਾਂ ਨੇ ਰੋਣ ਦਾ ਕਾਰਨ ਪੁਛਿਆ । ਪਿਆਰ ਨਾਲ ਗੋਦ ਵਿਚ ਲੈ ਕੇ ਮੂੰਹ ਪੂੰਝਿਆ । ਰੋਂਦੇ ਰੋਂਦੇ ਧਰੂ ਨੇ ਮਤਰੇਈ ਮਾਂ ਸਰੁਚੀ ਵਲੋਂ ਚਪੇੜਾਂ ਮਾਰਨ ਦੀ ਸਾਰੀ ਕਹਾਣੀ ਸੁਣਾ ਦਿੱਤੀ ਅਤੇ ਆਪਣੀ ਮਾਂ ਨੂੰ ਆਖਣ ਲੱਗਾ, "ਮਾਂ ! ਤੂੰ ਰਾਣੀ ਹੈਂ ਕਿ ਦਾਸੀ ਹੈਂ?" ਧਰੂ ਦੀ ਮਾਤਾ ਨੇ ਬੜੇ ਪਿਆਰ ਨਾਲ ਆਖਿਆ, "ਪੁੱਤ੍ਰ ! ਮੈਂ ਪਟਰਾਣੀ ਹਾਂ, ਰਾਜੇ ਨੇ ਮੈਨੂੰ ਵਿਆਹੇ ਕੇ ਲਿਆਂਦਾ, ਰਾਜ ਮਹਿਲਾਂ ਵਿਚ ਸਤਿਕਾਰ ਨਾਲ ਕੁਝ ਸਮਾਂ ਬਤੀਤ ਹੋਇਆ ਪਰ ਮੇਰੀ ਸੌਂਕਣ ਸਰੁਚੀ ਨੇ ਤੇਰੇ ਪਿਤਾ ਨੂੰ ਨਖ਼ਰਿਆਂ ਅਤੇ ਵਿਸ਼ੇ ਕਾਮਨਾ ਨਾਲ ਵਸ ਕਰ ਲਿਆ ਅਤੇ ਮੈਨੂੰ ਦਾਸੀਆਂ ਵਾਂਙੂੰ ਰਹਿਣਾ ਪਿਆ । ਪਰ ਇਹ ਸਭ ਕੁਝ ਇਸ ਲਈ ਵਾਪਰਿਆ, ਮੈਂ ਪ੍ਰਭੂ ਦਾ ਨਾਮ ਨਹੀਂ ਜਪਿਆ । ਪੁੱਤ੍ਰ ! ਹੁਣ ਤੂੰ ਜੇਕਰ ਪ੍ਰਭੂ ਦੀ ਭਗਤੀ ਕਰੇਂਗਾ ਤਾਂ ਤੈਨੂੰ ਰਾਜ, ਭਾਗ, ਘਰ, ਸੁੱਖ ਸੰਪਤੀ, ਮਾਇਆ ਤੇ ਹੋਰ ਸਭ ਸੁੱਖ ਪ੍ਰਾਪਤ ਹੋਣਗੇ ਅਤੇ ਪਰਮ-ਪਦਵੀ ਦੀ ਪ੍ਰਾਪਤੀ ਹੋਵੇਗੀ ।

ਮਾਤਾ ਦੇ ਪਿਆਰ-ਭਰੇ ਉਪਦੇਸ਼ ਨੇ ਬਾਲਕ ਧਰੂ ਦੇ ਮਨ ਵਿਚ ਵੈਰਾਗ ਉਤਪੰਨ ਕਰ ਦਿੱਤਾ, ਪ੍ਰਭੂ-

*1. ਅਪਣੇ ਪਤੀ ਦੀ ਪੂਰਨ ਰੂਪ ਵਿਚ ਆਗਿਆਕਾਰੀ ਪਤਨੀ।*

